ਕਾਵਿਸੰਗ੍ਰਹਿ

# ਨਿਰਬਲ ਸਧਰਾਂ

"ਨਿਰਬਲ"

ਕਾਵਿ ਸੰਗ੍ਰਹਿ

# ਨਿਰਬਲ ਸਧਰਾਂ

ਤ੍ਰਲੋਕ ਸਿੰਘ ਨਿਰਬਲ
ਐਮ. ਏ. ਬੀ. ਟੀ.

ਪ੍ਰਕਾਸ਼ਕ :—ਪੰਜਾਬੀ ਸਾਹਿਤ ਸਭਾ ਰਣਬੀਰ ਸਿੰਘ ਪੁਰਾ (ਜਮੂੰ)
ਜੁਲਾਈ, 1971

ਪਹਿਲੀ ਵਾਰ ··· ··· ··· ··· ਜੁਲਾਈ, 1971

ਕਾਪੀਆਂ ··· ··· ··· ··· ਇਕ ਹਜ਼ਾਰ

ਮੁੱਲ ··· ··· ··· ··· ਢਾਈ ਰੁਪਏ

ਇਸੇ ਕਲਮ ਤੋਂ :—

1. ਨਿਰਬਲ ਤੁੰਗਾਂ ਪਹਿਲੀ ਵਾਰ ··· ··· ਅਗੱਸਤ, 1967
2. ਨਿਰਬਲ ਤੁੰਗਾਂ ਦੂਜੀ ਵਾਰ ··· ··· ਨਵੰਬਰ, 1967
   (ਦੇਵਨਾਗਰੀ ਅਖਰਾਂ ਵਿਚ)
3. ਸਾਂਝੀਆਂ ਪੀੜਾਂ ··· ··· ··· ··· ··· ਛਪ ਰਹੀ ਹੈ

ਪ੍ਰਿੰਟਰ :—ਅਮਰ ਆਰਟ ਪ੍ਰੈਸ ਮੋਤੀ ਬਜ਼ਾਰ, ਜਮੂੰ—ਫੋਨ 5473

ਉਹਨਾਂ ਦੇ ਨਾਂ

ਜਿਨ੍ਹਾਂ ਦੀਆਂ ਗੁਝੀਆਂ ਪੀੜਾਂ ਦੱਸਣ ਲਈ

ਇਸ ਅਨਿਆਏ ਭਰੇ ਸਮਾਜ ਵਿਚ ਮੈਨੂੰ

ਅਜੇ

ਸ਼ੱਬਦ ਨਹੀ ਲਭੇ

'ਨਿਰਬਲ'

# ਤਤਕਰਾ

| ਨੰ: | ਵਿਸ਼ੇ ਸੂਚੀ | ਸਫਾ |
|---|---|---|
| 20. | ਰੱਬ ਦਾ ਉਤਰ ... ... ... ... | 46 |
| 21. | ਮਿਤਰ ਧਰੋਹੀ ... ... ... ... | 48 |
| 22. | ਮਨ ਦੀ ਸਫਾਈ ... ... ... ... | 49 |
| 23. | ਝੂਠਾ ਜਗ ... ... ... ... | 49 |
| 24. | ਖਸਲਤ ... ... ... ... | 50 |
| 25. | ਦਰਸ਼ੇ ਇਸ਼ਕ ... ... ... ... | 50 |
| 26. | ਇਸ਼ਕੇ ਪਾਕ ... ... ... ... | 51 |
| 27. | ਦਰਦੇ ਇਸ਼ਕ ... ... ... ... | 53 |
| 28. | ਗੀਤ ... ... ... ... | 55 |
| 29. | ਗੀਤ ... ... ... ... | 56 |
| 30. | ਨਿਹੁੰ ... ... ... ... | 58 |
| 31. | ਫਰਿਯਾਦ ... ... ... ... | 59 |
| 32. | ਕੁਝ ਵਿਚਾਰ ... ... ... ... | 61 |
| 33. | ਗੁਝੀਆਂ ਪੀੜਾਂ ... ... ... ... | 68 |
| 34. | ਬੀਤ ਗਈ ... ... ... ... | 69 |
| 35. | ਪੁਕਾਰ ... ... ... ... | 70 |
| 36. | ਆਖਰੀ ਪੜਾਅ ... ... ... ... | 76 |

---

# ਪਰਵੇਸ਼ਕਾ

ਤਰਲੋਕ ਸਿੰਘ 'ਨਿਰਬਲ' ਦੇ ਪਰੱਥਮ ਕਾਵਿ ਸੰਗ੍ਰਹਿ 'ਨਿਰਬਲ ਤ੍ਰੰਗਾਂ' ਦੀ ਪੰਜਾਬੀ ਪਿਆਰਿਆਂ ਨਾਲ ਜਾਣਪਛਾਣ ਕਰਾਉਣ ਲਗਿਆਂ ਜਿੱਨੀ ਮੈਂ ਖੁਸ਼ੀ ਅਨੁਭਵ ਕੀਤੀ ਸੀ, ਉਸ ਤੋਂ ਚਾਰ ਗੁਣਾਂ ਬਾਹਲੀ ਖੁਸ਼ੀ ਮੈਂ ਉਸ ਦੇ ਦੂਜੇ ਕਾਵਿ ਸੰਗ੍ਰਹਿ 'ਨਿਰਬਲ ਸਧਰਾਂ' ਸਬੰਧੀ ਆਪਣੇ ਵੀਚਾਰ ਪਰਗਟਾਉਂਣ ਲਗਿਆਂ ਮਹਿਸੂਸ ਕਰ ਰਿਹਾ ਹਾਂ। ਇਸ ਦਾ ਕਾਰਨ 'ਨਿਰਬਲ' ਦੀ ਲੇਖਨੀ ਵਿਚ ਪਹਿਲਾਂ ਨਾਲੋਂ ਕਿਤੇ ਵਧ ਆ ਚੁਕੀ ਪਰਪੱਕਤਾ, ਸਪੱਸ਼ਟਤਾ ਅਤੇ ਨਿਗਰਤਾ ਹੀ ਕਿਹਾ ਜਾ ਸਕਦਾ ਹੈ।

ਤਰਲੋਕ ਸਿੰਘ ਵਧੇਰੇ ਲਗਨ ਅਤੇ ਉਤਸ਼ਾਹ ਨਾਲ ਪੰਜਾਬੀ ਭਾਸ਼ਾ ਦੀ ਸੇਵਾ ਵਿਚ ਜੁਟਿਆ ਹੋਇਆ ਹੈ ਅਤੇ ਮੈਨੂੰ ਉਸ ਦੀ ਇਸ ਲਗਨ ਵਿਚ ਉਸਦਾ ਉਜਲਾ ਭਵਿਸ਼ ਲੁਕਿਆ ਅਨੁਭਵ ਹੋ ਰਿਹਾ ਹੈ, ਕਿਉਂਕੇ ਬੇਲਾਗ ਮੇਹਨਤ ਮਨੁਖ ਨੂੰ ਇਕ ਨਾਂ ਇਕ ਦਿਨ ਮਿਥੇ ਟੀਚੇ ਤੱਕ ਪਹੁੰਚਾ ਹੀ ਦੇਂਦੀ ਹੈ।

ਤਰਲੋਕ ਸਿੰਘ ਦੀ ਕਵਿਤਾ ਦਾ ਬਾਹਲਾ ਭਾਗ ਸੂਫੀ ਰੰਗ ਵਿਚ ਰੰਗਿਆ ਹੋਇਆ ਹੈ, ਪਰ ਇਸ ਰੰਗ ਦੀਆਂ ਬੁਰਸ਼ ਛੁਹਾ ਕਿਤੇ ਕਿਤੇ ਦਿਲ ਨੂੰ ਡਾਢਾ ਟੁੰਭਦੀਆਂ ਹਨ :—

ਹੁਕਮ ਉਸ ਦਾ ਕਦੇ ਵੀ ਟਲਦਾ ਨਾਂ,
ਨਿਰਬਲ ਮਨ ਨੂੰ ਸਦਾ ਸਮਝਾਈ ਰਖੀਏ
ਸਚੇ ਸਾਹਿਬ ਦੇ ਕਦੇ ਨਾਂ ਹੋਂਣ ਮੇਲੇ,
ਜਦ ਤੀਕ ਨਾਂ, ਮਨ ਸਫਾਈ ਰਖੀਏ ।

———

ਦਰ ਤੇ ਖੜੇ ਸਵਾਲੀ ਤਾਈਂ ਖੈਰ ਸਿਦਕ ਦੀ ਪਾਇਆ ਕਰ ।
'ਨਿਰਬਲ' ਵਰਗੇ ਆਸ਼ਕ ਤਾਈਂ, ਦਰਸੇ ਇਸ਼ਕ ਪੜ੍ਹਾਇਆ ਕਰ ।

——

ਇਸ਼ਕੇ ਪਾਕ ਦਾ ਜਿਨ੍ਹਾਂ ਨੂੰ ਸੇਕ ਲਗਾ,
ਜੀਵਨ ਉਸ ਦੀ ਰਜ਼ਾ ਵਿਚ ਪਾਉਂਦੇ ਉਹ ।
ਚਾਰੇ ਵਾਰ ਕੇ ਯਾਰ ਦੀ ਰਾਹ ਉਤੇ,
ਹਸ ਹਸ ਕੇ ਸ਼ੁਕਰ ਮਨਾਉਂਦੇ ਉਹ ।

ਨਿਰਬਲ ਪਿਆਰ ਦਾ ਭੌਰਾ ਹੈ ਪਰ ਉਸ ਪਿਆਰ ਦਾ, ਜੇਹੜਾ ਵੱਲ-ਛਲ ਤੋਂ ਕਾਫੀ ਉਚੇਰਾ ਹੋਵੇ । ਇਸ ਸਬੰਧੀ ਉਹ ਇਉਂ ਕਹਿੰਦਾ ਹੈ :—

ਨਿਹੁੰ ਜੇ ਸੰਗ ਕਿਸੇ ਦੇ ਲਾਈਏ,
ਹਸ ਹਸ ਤੋੜ ਨਿਭਾਈਏ ਜੀ।
ਵਾਰ ਕੇ ਜਿੰਦੜੀ ਯਾਰ ਦੇ ਉਤੋਂ,
ਕਦੇ ਨਾ ਭੁਲ ਜਿਤਾਈਏ ਜੀ।
ਦੋਵੇਂ ਜਹਾਨ ਲੁਟਾ ਕੇ ਉਸ ਤੋਂ,
ਲਖ ਲਖ ਸ਼ੁਕਰ ਮਨਾਈਏ ਜੀ।

ਤਰਲੋਕ ਸਿੰਘ 'ਨਿਰਬਲ' ਨੂੰ ਇਸ ਲਮੀ ਚੌੜੀ ਦੁਨੀਆ ਵਿਚ ਇਨ-

ਸਾਨੀਅਤ ਦਾ ਖ਼ੂਨ ਹੁੰਦਾ ਦਿਸ ਰਿਹਾਂ ਹੈ। ਅਜ ਕਲ ਦਾ ਇਨਸਾਨ ਉਸ ਨੂੰ ਨਿਪੁਨ ਇਨਸਾਨ ਨਹੀ ਲਭ ਰਿਹਾ। ਸ਼ਾਇਦ ਇਹ ਇਸ ਲਈ ਕਿ 'ਵੈਤਨਾਮ ਵਿਚ ਚਲ ਰਹੇ ਮਨੁਖੀ ਖ਼ੂਨ', ਪਛਮੀ ਏਸ਼ੀਆ ਦੇ ਯੁਧ ਅਤੇ ਪੂਰਬੀ ਪਾਕਿ-ਸਤਾਨ ਦੀਆਂ ਸਜਰੀਆਂ ਹਿਰਦੇ ਵੇਦਕ ਘਟਨਾਂਵਾਂ ਨੇ, ਉਸ ਦੇ ਹਿਰਦੇ ਤੇ ਡਾਢੀ ਸੱਟ ਮਾਰੀ ਹੈ। ਇਸ ਸਬੰਧੀ ਉਹ ਇਉਂ ਕਹਿੰਦਾ ਹੈ :--

ਨਿਗ੍ਹਾਂ ਮਾਰ ਕੇ ਵੇਖਿਆ ਜਗ ਸਾਰਾ,<br>ਲਭਾ ਇਥੇ ਨਾ ਕੋਈ ਇਨਸਾਨ ਯਾਰੋ।<br>ਲਭੇ ਭਾਲਿਆਂ ਸਚ ਨਾ ਕਿਸੇ ਥਾਈਂ,<br>ਫਿਰਦਾ ਝੂਠ ਜੋ ਬਣ ਪ੍ਰਧਾਨ ਯਾਰੋ।

ਏਨਾਂ ਅਨਿਆਏ ਹੁੰਦਾ ਵੇਖ ਕੇ ਵੀ, ਭਗਵਾਨ ਅਜੇ ਨਹੀ ਕੰਭਿਆ :—

ਖ਼ੂਨ ਡੁਲਦਾ ਵੇਖ ਨਿਮਾਨਿਆਂ ਦਾ,<br>ਨਹੀਉਂ ਕੰਭਿਆ ਅਜੇ ਭਗਵਾਨ ਯਾਰੋ।

ਤੇ ਫੇਰ ਉਹ ਰਬ ਅਗੇ ਹੀ ਤਰਲਾ ਕਰਦਾ ਹੈ, ਕਿ ਉਹੀ ਇਸ ਸੰਸਾਰ ਨੂੰ ਨਵੇਂ ਸਿਰਿਉਂ ਮੁੜ ਘੜੇ :—

ਨਾਂ ਕੋਈ ਭੈਂਣ ਭਰਾ ਹੈ ਇਥੇ,<br>ਟਕਿਆਂ ਦੇ ਸਭ ਯਾਰ।

ਢੂੰਡਿਆਂ ਕੋਈ ਨਾ ਲਭਿਆ,<br>ਦੁਖੀਆਂ ਦਾ ਗਮਖਾਰ।

ਉਹ ਵੇ ਰਬਾ ਡਾਢਿਆ!<br>ਮੁੜ ਨਵਾਂ ਘੜੀਂ ਸੰਸਾਰ।

'ਨਿਰਬਲ' ਦੀ ਕਵਿਤਾ ਦਾ ਰੰਗ ਵਧੇਰੇ ਪ੍ਰੰਪਰਾਗਤ ਹੈ, ਪਰ ਉਸ ਦਾ ਬਿਆਨ ਨਵੀਨ ਹੈ। ਉਸ ਦੀ ਕਵਿਤਾ ਵਿਚ ਦੇਸ਼ ਪਿਆਰ ਹੈ, ਰੁਮਾਂਸ ਹੈ ਅਤੇ ਬੰਦੇ ਵਲੋਂ ਬੰਦੇ ਦੀ ਕੀਤੀ ਜਾ ਰਹੀ ਲੁਟ ਖਸੁਟ ਦੇ ਵਿਰੁਧ ਆਵਾਜ਼ ਹੈ। ਉਸ ਦੀਆਂ, "ਰਬਾ ਮੁੜ ਘੜੀਂ ਨਵਾਂ ਸੰਸਾਰ, ਕਦੋਂ ਤੀਕ, ਇਕੋ ਇਕ ਆਸ" ਆਦਿ ਕਵਿਤਾਵਾਂ ਵੀਚਾਰ ਯੋਗ ਅਤੇ ਸਾਹਿਤਕ ਕਲਾ ਪਖੋਂ ਸਫਲ ਕਵਿਤਾਵਾਂ ਹਨ।

ਮੈਨੂੰ ਆਸ ਹੈ ਜਿਉਂ ਜਿਉਂ ਸਮਾਂ ਬੀਤੇਗਾ, ਇਸ ਕਵੀ ਦੇ ਵਿਚਾਰਾਂ ਵਿਚ ਹੋਰ ਪਰਪੱਕਤਾ ਆਵੇ ਗੀ ਅਤੇ ਉਹ ਰੂਪਕ ਪੱਖ ਤੋਂ ਵਧੇਰੇ ਨਿਪੁਨ ਹੁੰਦਾ ਹੋਇਆ, ਸਮੇਂ ਦੇ ਹਾਣ ਦੀ ਬਿੰਬਾਵਲੀ ਸਿਰਜ ਅਤੇ ਵਰਤ ਸਕੇਗਾ।

'ਨਿਰਬਲ ਸਧਰਾਂ' ਨਿਰਸੰਦੇਹ ਉਸ ਦੀ ਇਕ ਚੰਗੀ ਕਿਰਤ ਹੈ। ਇਸ ਦੀਆਂ ਕਈ ਕਵਿਤਾਵਾਂ ਮਨੁਖੀ ਹਿਰਦਿਆਂ ਉਤੇ ਅਮਿਟ ਪ੍ਰਭਾਵ ਵਰਤਦੀਆਂ ਹਨ। ਮੈਨੂੰ ਪੂਰਨ ਆਸ ਹੈ ਕਿ ਤਰਲੋਕ ਸਿੰਘ ਨਿਰਬਲ ਦੀ ਇਹ ਕਿਰਤ ਪੰਜਾਬੀ ਪਿਆਰਿਆਂ ਵਲੋਂ ਵਧ ਤੋਂ ਵਧ ਸੰਨਮਾਨ ਪਰਾਪਤ ਕਰਕੇ, ਉਸ ਨੂੰ ਨਿਗਰ ਸਾਹਿਤਕ ਰਚਨਾਂ ਕਰਨ ਲਈ ਵਧੇਰੇ ਉਤਸੁਕ ਅਤੇ ਉਤਸ਼ਾਹਤ ਕਰੇਗੀ।

ਜੰਮੂ
3-7-1971

ਉਜਾਗਰ ਸਿੰਘ 'ਮਹਿਕ'
ਐਮ, ਏ, ਬੀ. ਐਡ

# ਮੇਰੀ ਆਸ ਤੇ ਅਰਦਾਸ

ਜੰਮੂ ਕਸ਼ਮੀਰ ਦੇ ਨਵ-ਉਭਰੇ ਪੰਜਾਬੀ ਕਵੀਆਂ ਵਿਚੋਂ ਸ੍ਰ: ਤ੍ਰਲੋਕ ਸਿੰਘ ਜੀ "ਨਿਰਬਲ" ਦਾ ਇਕ ਵਖਰਾ ਤੇ ਨਿਆਰਾ ਪਿੜ ਹੈ। ਆਪ ਜੀ ਮਨੁਖੀ ਨਿਰਬਲਤਾ ਦੇ ਸਰਬ-ਪੱਖੀ ਕੌੜ ਨੂੰ ਹੂੰਝਣ ਦੇ ਜਤਨ ਵਿਚ ਮਗਨ ਦਿਸਦੇ ਸਨ:

"ਬਲ ਛੁਟਕਿਉ ਬੰਧਨ ਪਰੇ।"
ਤੇ
"ਬਲ ਹੋਆ ਬੰਧਨ ਛੂਟੇ॥"

ਦੇ ਇਲਾਹੀ ਨਿਯਮ ਦੀ ਆਪ ਸਚੇ ਅਰਥਾਂ ਵਿਚ ਪਛਾਣ ਕਰ ਸਕੇ ਹਨ :—

ਭਲਾ ਹੋਵਣਾਂ ਜੇ ਦੇਸ ਵਾਸੀਆਂ ਦਾ,
ਨਿਰਬਲ ਹੋਵਣਾਂ ਜਦੋਂ ਬਲਵਾਨ ਯਾਰੋ।

ਆਪ ਜੀ ਦੀ ਕਵਿਤਾ ਅਗ੍ਹਾਂ-ਵਧੂ ਹੋਂਦੀ ਹੋਈ ਵੀ ਗੁਰਬਾਣੀ ਰੰਗਣ ਵਿਚ ਗੜੂੰਦ ਤੇ ਸਪੱਸ਼ਟ ਰੰਗੀ ਹੈ। ਸਾਂਝੇ ਮਨੁਖੀ ਸਾਹਿਤ ਨੂੰ ਗੁਰਬਾਣੀ ਦੀ ਇਕ ਨਰੋਈ ਦੇਂਣ :—"ਸਚ ਸਚ ਸਭਿ ਕੋ ਕਹੈ" ਅਨੁਸਾਰ "ਨਿਰਬਲ"

ਜੀ ਹੋਣੀ ਨੂੰ ਮਰਦਾਨਾਵਾਰ ਲਲਕਾਰਦੇ ਹਣ :—

"ਨਿਰਬਲ" ਦਾ ਦ੍ਰਿੜ ਵਿਸ਼ਵਾਸ ਹੈ। ਕਿ ਕਿਰਤੀ ਤੇ ਕਾਮੇ ਛੇਤੀ ਹੀ ਅਪਣੀ ਕਿਸਮਤ ਦੇ ਮਾਲਕ ਹੋਣ ਗੇ।"

ਪੰਡਤਿਆਈ ਚਤ੍ਰਤਾ ਤੇ ਪਾਖੰਡ, ਮੁਲਾਂਣਵੀਂ ਮਜ਼ਹਬੀ ਤੁਅੱਸਬ, ਸੰਤੀ-ਮਹੰਤੀ ਭਰਮ ਭੁਲੇਖਿਆਂ ਤੇ ਭਾਈਆਂਣਵੀਂ ਨਵ-ਘੜੇ ਢੁਚੱਰਾਂ ਨੂੰ ਆਪ ਮਿਠੀ ਵੰਗਾਰ ਵੰਗਾਰਦੇ ਦਿਸ ਰਹੇ ਹਨ :

ਲਲੂ ਪੰਜੂ ਬਣ ਗਏ ਧਰਮਾਂ ਦੇ ਠੇਕੇਦਾਰ,
ਢੱਠੇ ਖੂਹ ਵਿਚ ਪੈ ਗਈ ਸਾਡੀ ਸਭਿਆ ਚਾਰ।

ਤੇ

ਰਬੀ ਗਿਆਨ ਦੇ ਬਾਝੋਂ "ਨਿਰਬਲ",
ਵਿਸ ਸਰੀਰੋਂ ਰਸਦਾ ਏ॥

"ਨਿਰਬਲ" ਜੀ ਨੇ ਕਵਿਤਾਂ ਦੇ ਇਸ ਗੁਲਦਸਤੇ ਵਿਚ ਮਾਤ੍ਰਕ ਛੰਦਾਂ ਤੇ ਖੁਲ੍ਹੇ ਬਹਿਰ ਨੂੰ ਵੀ ਵਰਤਿਆ ਹੈ। ਵੰਨਸੁਵੰਨੇ ਢੁਕਵੇਂ ਅਲੰਕਾਰਾਂ, ਅਟੱਲ ਸਚਾਈਆਂ, ਦੇਸ਼ ਪਿਆਰ ਦੇ ਵਲਵਲਿਆਂ, ਦੁਖ ਦਰਦ ਭਰੀਆਂ ਸਮਾਜੀ ਜੀਵਨ-ਪੀੜਾਂ, ਜੋਸ਼ੀਲੀਆਂ ਵੰਗਾਰਾਂ ਤੇ ਸੁਚੱਜੀਆਂ ਸੇਧਾਂ ਤੇ ਸਧਰਾਂ ਨੂੰ ਕਲਾਮਈ ਰੰਗਣ ਵਿਚ ਜਿਥੇ ਬਿਆਂਨਿਆ ਉਲੀਕਿਆ ਤੇ ਨਿਭਾਇਆ ਹੈ ਉਥੇ ਆਪ ਜੀ ਨੇ ਸਮਾਜ ਦੇ ਅਣਖੀਲੇ ਤੇ ਘੋਲ ਘੁਲ ਰਹੀ ਲੁਟੀਂਦੀ, ਘੁਟੀਂਦੀ ਤੇ ਲਤੜੀਂਦੀ ਮਨੁਖਤਾ ਨੂੰ ਸਵਾਲ ਕਰਦੇ ਹੋਏ ਟੁਬਿਆ ਤੇ ਟੋਹਿਆ ਭੀ ਹੈ। ਲਹੂ ਚੂਸ ਸਰਮਾਇਆਦਾਰੀ ਤੋਂ ਪੁਛ ਭੀ ਕੀਤੀ ਹੈ ਕਿ :—

ਆਖਰ ਕਦ ਤਕ ਇਸ ਗਲੇ-ਸੜੇ ਸਮਾਜ ਨੂੰ ਕਾਇਮ ਰਖਿਆ ਜਾ ਸਕੇਗਾ ?

ਅੰਤ ਵਿਚ "ਨਿਰਬਲ" ਜੀ ਨੇ "ਨਿਸਚੇ ਕਰ ਅਪਣੀ ਜੀਤ ਕਰੂੰ" ਦੇ ਵਿਸ਼ਵਾਸ਼ ਨੂੰ ਪ੍ਰਗਟਾਇਆ ਹੈ ਤੇ ਆਪ ਜੀ ਕਹਿ ਰਹੇ ਹਨ :—

ਜਿਤ ਅਵੱਸ ਹੀ ਕਿਰਤੀਆਂ ਤੇ ਕਾਮਿਆਂ ਦੀ ਹੋਵੇ ਗੀ,
ਨਹੀਂ ! ਨਹੀਂ ! ਜਿਤ ਸਮੁਚੀ ਮਨੁਖਤਾ ਦੀ ਹੋਵੇਗੀ :

ਕਿਉਂਕਿ: —ਸਮੁਚੀ ਮਨੁਖਤਾ ਦੀ ਜ਼ਾਤ ਇਕੋ ਹੀ ਤਾਂ ਹੈ, ਤੇ ਉਹ ਜ਼ਾਤ ਹੈ— "ਜਿਹੇ ਕਰਮ ਕਮਾਏ ਤਿਹਾ ਹੋਇਸੀ।"

ਕਿਰਤੀਆਂ ਦੀ, ਕਾਮਿਆਂ ਦੀ, ਕਲਾਕਾਰਾਂ ਦੀ ਤੇ ਮਨੁਖੀ ਸਾਂਝ ਅੰਦਰ ਰਲ-ਮਿਲ ਗਲੇ ਮਿਲਣ ਵਾਲਿਆਂ ਦੀ। ਇਨਾਂ ਨਿਰਬਲਾਂ ਨੂੰ ਹੀ ਬਲਵਾਣ ਬਣਾਉਨ ਲਈ "ਨਿਰਬਲ" ਜੀ ਨੇ ਕਲਮ ਚੁਕੀ ਹੈ।

ਮੇਰੀ ਆਸ ਹੈ "ਨਿਰਬਲ" ਜੀ ਨੂੰ ਸਫ਼ਲਤਾ ਪ੍ਰਾਪਤ ਹੋਵੇਗੀ। ਵਾਹਿਗੁਰੂ ਉਨ੍ਹਾਂ ਨੂੰ ਹੋਰ ਵਧੇਰੇ ਬਲ ਤੇ ਉਤਸ਼ਾਹ ਬਖਸ਼ੇ।

ਸੁਰਜੀਤ ਸਿੰਘ
ਸੀਨੀਅਰ ਮੀਤ ਪ੍ਰਧਾਂਨ
ਪੰਜਾਬੀ ਸਾਹਿਤ ਸਭਾ ਜੰਮੂ

ਜਮੂੰ
9 ਜੁਲਾਈ, 1971.

---

ਪੁਸਤਕ ਮਿਲਣ ਦਾ ਪਤਾ :—

ਵਰਦੀਪ ਬਰਦ੍ਰਜ਼ ਬਿਸ਼ਨਾਹ (ਜਮੂੰ)

## ਕੁਝ ਅਪਣੇਂ ਵਲੋਂ

ਅੱਗਸਤ, 1967 ਵਿਚ ਮੈਂ ਅਪਣੀ ਪਹਿਲੀ ਪੁਸਤਕ, "ਨਿਰਬਲ ਤ੍ਰੰਗਾਂ" ਪਾਠਕਾਂ ਦੀ ਭੇਟ ਕੀਤੀ ਸੀ। ਅਨੇਕ ਪ੍ਰਕਾਰ ਦੀਆਂ ਉਕਾਈਆਂ ਤੇ ਉਣਤਾਈਆਂ ਨੂੰ ਲਾਂਭੇ ਰਖਦੇ ਹੋਏ ਪੰਜਾਬੀ ਭਾਸ਼ਾ ਨਾਲ ਸਨੇਹ ਰਖਨ ਵਾਲਿਆਂ ਨੇ ਮੇਰੀ ਤੁਛ ਭੇਟ ਨੂੰ ਜਿਸ ਉਤਸ਼ਾਹ ਨਾਲ ਕਬੂਲਿਆ ਤੇ ਸਤਿਕਾਰਿਆ, ਮੈਂ ਉਸਦੇ ਲਈ ਸਦਾ ਰਿਣੀ ਹਾਂ ਅਤੇ ਇਸੇ ਉਤਸ਼ਾਹ ਤੋਂ ਪ੍ਰਭਾਵਤ ਹੋ ਕੇ ਪਾਠਕਾਂ ਦੀ ਸੇਵਾ 'ਚ ਅਪਣੀ ਦੂਜੀ ਕ੍ਰਿਤ, "ਨਿਰਬਲ ਸਧਰਾਂ" ਭੇਟ ਕਰਨ ਦਾ ਜੇਰਾ ਕਰ ਰਿਹਾ ਹਾਂ।

ਪਿਛਲੇ ਚਾਲੀ ਬਤਾਲੀ ਵਰ੍ਹਿਆਂ 'ਚ ਅਨੇਕ ਪ੍ਰਕਾਰ ਦੇ ਰਾਜਨੀਤਕ, ਸਮਾਜਕ ਤੇ ਆਰਥਕ ਪ੍ਰੀਵਰਤਨ ਆਏ। ਕਈ ਬਹਾਰਾਂ ਆਈਆਂ ਤੇ ਕਈ ਪੱਤਝੜਾਂ। ਸਮਾਂ ਅਪਣੀ ਚਾਲ ਚਲਦਾ ਰਿਹਾ। ਇਸੇ ਵਾਤਾਵਰਣ ਵਿਚ ਮੇਰੀਆਂ ਸਧਰਾਂ ਜਨਮੀਆਂ, ਕਈ ਜਮਦਿਆਂ ਹੀ ਰੱਬ ਨੂੰ ਪਿਆਰੀਆਂ ਹੋਈਆਂ, ਕਈ ਕੁਝ ਚਿਰ ਇਸ ਨਾਸ਼ਮਾਨ ਸੰਸਾਰ ਦੀ ਯਾਤਰਾ ਕਰਣ ਮਗਰੋਂ ਸਦੀਵੀ ਵਿਛੋੜਾ ਦੇ ਗਈਆਂ, ਕੁਝ ਯੋਗ ਵਾਯੂ-ਮੰਡਲ ਪ੍ਰਾਪਤ ਨਾ ਹੋਣ ਤੇ ਛੱਡ ਟੁਰੀਆਂ ਜਿਵੇਂ ਉਹ ਕਦੇ ਮੇਰੀਆਂ ਬਨੀਆਂ ਹੀ ਨਹੀ ਸਨ ਅਤੇ ਕੁਜ ਬੜੇ ਜਿਗਰੇ ਨਾਲ ਸਾਥ ਨਿਭਾਉਂਦੀਆਂ ਰਹੀਆਂ ਪਰ ਇਸ ਅੰਨਿਆਏ ਭਰੇ ਸੰਸਾਰ ਵਿਰ ਜਿਥੇ ਕਿਸੇ ਦੀ ਕੀਮਤ, 'ਕੁਝ ਕੋਡੀਆਂ' ਤੇ ਨਿਰਭਰ ਹੋਵੇ, ਜਿਥੇ ਦੀਨ ਤੇ ਈਮਾਨ ਟਕਿਆਂ ਨਾਲ ਵਿਕਦੇ ਹੋਣ, ਜਿਥੇ ਹਕ ਦੀ ਪੂਜਾ ਵਡਾ ਜੁਰਮ ਹੋਵੇ, ਜਿਥੇ ਨਿਰਬਲਾਂ ਦੇ ਖੂਨ ਦੀ ਪਿਆਸੀਆਂ ਜੋਕਾਂ ਪ੍ਰਵਰਿਸ਼ ਪਾਂਦੀਆਂ ਹੋਣ. ਜਿਥੇ ਇਨਸਾਨ, ਇਨਸਾਨ ਨੂੰ ਲੁਟਦਾ ਹੋਵੇ, ਜਿਥੇ ਨਿਰਬਲਾਂ ਦੀ ਲੁਟ ਖਸੁਟ ਦਾ ਬਜ਼ਾਰ ਸਦਾ ਗਰਮ ਹੋਵੇ, ਜਿਥੇ ਕ੍ਰਿਤੀਆਂ ਤੇ ਕਾਮਿਆਂ ਦੀਆਂ ਗੁਝੀਆਂ ਤੇ ਸਾਂਝੀਆਂ ਪੀੜਾਂ

ਨੂੰ ਦਬਾਉਂਣ ਦੇ ਹੀਲੇ ਕੀਤੇ ਜਾ ਰਿਹੇ ਹੋਣ, ਜਿਥੇ ਦੁਨੀਆਂ ਭਰ ਦੇ ਸਰਮਾਏ ਦਾਰ ਅਪਣੀਆਂ ਤਜੋਰੀਆਂ ਨੂੰ ਭਰਨ ਅਤੇ ਕਾਲੇ ਧੰਨ ਦੇ ਢੇਰ ਛਪਾਉਨ ਲਈ ਦਿਨ ਤੇ ਰਾਤ ਹੀਲੇ ਸੋਚਦੇ ਰਹਿਣ ਤੇ ਦੌਲਤ ਦੇ ਸਚੇ ਹਕਦਾਰਾਂ ਨੂੰ ਸਦਾ ਲਈ ਚੁਪ ਕਰਾਉਨ ਦੇ ਉਪਰਾਲੇ ਕਰਦੇ ਹੋਣ, ਜਿਥੇ ਅਮੀਰ ਤੇ ਗ਼ੀਬ ਦੇ ਵਿਚਕਾਰ ਜਮੀਨ-ਓ-ਅਸਮਾਨ ਦਾ ਅੰਤਰ ਹੋਵੇ, ਜਿਥੇ ਸਚੇ ਆਸ਼ਕਾਂ ਨੂੰ ਪਵਿਤ੍ਰ ਇਸ਼ਕ ਬਦਲੇ ਪੁਠੀਆਂ ਖਲ੍ਹਾਂ ਲੁਹਾਣੀਆਂ ਪੈਣ, ਜਿਥੇ ਪ੍ਰਾਨੀਆਂ ਤੇ ਬੋਸੀਦਾ ਕਦਰਾਂ ਨੂੰ ਬਦਲਨ ਵਾਲਿਆਂ ਨੂੰ ਦੁਰਕਾਰਿਆ ਜਾਂਦਾ ਹੋਵੇ, ਜਿਥੇ ਸਮਾਜਵਾਦ ਦੇ ਪ੍ਰੋਗਰਾਮ ਨੂੰ ਲਾਗੂ ਕਰਨ ਦੀ ਰਾਹ ਵਿਚ ਅਦਾਲਤਾਂ ਕੋਲੋਂ ਰੋੜੇ ਅਟਕਵਾਏ ਜਾਂਦੇ ਹੋਣ, ਜਿਥੇ ਹਰ ਸਭਾ ਵਿਚ ਸਰਮਾਏ ਦਾਰਾਂ ਦੇ ਜ਼ਰ ਖਰੀਦ ਐਜੰਟ ਬੈਠੇ ਹੋਣ, ਜਿਥੇ ਵੈਤਨਾਮ ਅਤੇ ਬੰਗਲਾ ਦੇਸ਼ ਵਿਚ ਮਨੁਖੀ ਖੂਨ ਦੀ ਹੋਲੀ ਖੇਡੀ ਜਾ ਰਹੀ ਹੋਵੇ ਉਥੇ ਕਿਸੇ ਦੀਆਂ ਮਾਸੂਮ ਸਧਰਾਂ ਅਤੇ ਵਿਸ਼ੇਸ਼ ਕਰਕੇ, ਨਿਰਬਲ ਸਧਰਾਂ' ਕਿਵੇਂ ਜੀਵਨ ਦੇ ਸਿਖਰ ਤੇ ਪੁਜ ਸਕਦੀਆਂ ਹਨ । ਇਨਾਂ ਵਿਚਾਰੀਆਂ ਨਿਮਾਣੀਆਂ, ਨਿਤਾਣੀਆਂ ਤੇ ਨਿਰਦੋਸਾਂ ਦੀ ਮੌਤ ਮੇਰੀਆਂ ਅਖਾਂ ਸਾਹਮਣੇ ਹੁੰਦੀ ਰਹੀ, ਜਿਨਾਂ ਦੇ ਸਦੀਵੀ ਵਿਛੋੜੇ ਦੇ ਅਸਹਿ ਸੇਕ ਨੇ ਅਜ, 'ਨਿਰਬਲ ਸਧਰਾਂ' ਦਾ ਰੂਪ ਧਾਰਨ ਕੀਤਾ ਹੈ ।

ਮੈਂ ਇਨਾਂ ਦੇ ਵਿਛੋੜੇ ਵਿਚ ਬੜੇ ਕੀਰਨੇ ਪਾਏ ਪ੍ਰ ਕਿਸੇ ਨੇ ਇਕ ਨਾ ਮਨੀਂ । ਮੇਰੀਆਂ ਪਿਆਰੀਆਂ ਸਧਰਾਂ ਇਕ ਇਕ ਕਰਕੇ ਮੇਰੇ ਤੋਂ ਵਿਦਾ ਹੋਈਆਂ । ਵਿਦਾਇਗੀ ਵੇਲੇ ਉਨ੍ਹਾਂ ਮੇਰੇ ਲਈ ਛਡੀਆਂ ਕੁਝ ਗੁਝੀਆਂ ਪ੍ਰ ਸਰਬ ਸਾਂਝੀਆਂ ਪੀੜਾਂ । ਇਨ੍ਹਾਂ ਪੀੜਾਂ ਮੈਨੂੰ ਜੀਵਨ ਦਸਿਆ, ਕਦੇ ਮੈਂ ਰੋਇਆ ਤੇ ਕਦੇ ਹਸਿਆ, ਹਸਨ ਵੇਲੇ ਸਭ ਜਗ ਹਸਿਆ ਪ੍ਰ ਰੋਵਨ ਵੇਲੇ ਕੇਵਲ, 'ਮੈਂ' ਹੀ ਰੋਇਆ । ਕੀ ਦਸਾਂ ? ਕਿਵੇ ਦਸਾਂ ? ਕੀ ਬੀਤੀ । ਮੈਨੂੰ ਤੇ ਅਜੇ ਗੁਝੀਆਂ ਪੀੜਾਂ ਦਸਣ ਲਈ ਸ਼ੱਬਦ ਨਹੀ ਲਭੇ, ਨਿਝੀ ਗੁਝੀਆਂ ਪੀੜਾਂ ਨਹੀ, ਸਰਬ ਸਾਝੀਆਂ ਪੀੜਾਂ । ਸਾਥੀਓ ! ਪ੍ਰਣ ਕਰਦਾ ਹਾਂ ਕਿ ਇਨ੍ਹਾਂ ਸ਼ਬਦਾਂ ਦੀ ਭਾਲ ਵਿਚ ਅਪਣਾ ਜੀਵਨ ਲਾਵਾਂ ਗਾ । ਹੋ ਸਕਦਾ ਹੈ, ਮੈਨੂੰ ਸ਼ੱਬਦ ਲਭ ਜਾਨ ਗੁਝੀਆਂ ਸਰਬ ਸਾਝੀਆਂ ਪੀੜਾਂ ਦਸਨ ਲਈ ।

ਅਜ ਲੋੜ ਹੈ ਬੰਧਨਾਂ ਨੂੰ ਤੋੜਨ ਦੀ, ਜੀਵਨ ਦੀਆਂ ਧਕਯਾਨੂਸੀ ਕੀਮਤਾਂ ਨੂੰ ਬਦਲਨ ਦੀ, ਇਹ ਤੱਦ ਹੋ ਸਕਦਾ ਹੈ, ਜਦ ਹਰ ਇਕ ਜਾਇਜ਼ ਨਾਜਾਇਜ਼ ਨੂੰ ਕੇਵਲ, 'ਰੱਬ ਦਾ ਹੁਕਮ', ਹੀ ਨਾ ਮਨਿਆ ਜਾਵੇ, ਰੱਬ ਕੰਧਾਂ ਅੰਦਰ ਲੁਕ ਨਹੀ ਬੈਠਾ, ਰੱਬ ਅਮੀਰਾਂ ਦੇ ਸੁੰਦਰ ਚੜ੍ਹਾਵਿਆਂ ਤੇ ਨਹੀ ਰੀਝਦਾ, ਉਹ ਸਰਬ

ਸ਼ਕਤੀਮਾਨ, ਸਰਬ ਵਿਆਪਕ, ਸਰਬ ਪਾਲਕ, 'ਜੂਠੇ ਬੇਰਾਂ' 'ਕੋਧਰੇ ਦੀ ਰੋਟੀ' 'ਸਦਾਮੇ ਦੇ ਸਤੂਆਂ', ਤੇ ਰੀਝਣ ਵਾਲਾ ਹੈ। ਪਰ ਲੋੜ ਹੈ ਸਮਝਣ ਦੀ।

ਮੈਂ ਅਪਣੇ ਫਰਜ਼ ਤੋਂ ਕੋਤਾਹੀ ਕਰ ਰਿਹਾ ਹੋਵਾਂ ਗਾ ਜੇ ਇਥੇ ਅਪਣੇ ਜੀਵਨ ਸਾਥੀ ਸ਼੍ਰੀਮਤੀ ਹਰਬੰਸ ਕੌਰ ਸੂਦਨ ਜੀ ਦਾ ਹਾਰਦਿਕ ਧੰਨਵਾਦ ਨਾ ਕਰਾਂ ਜਿਨ੍ਹਾਂ ਅਨਗਿਣਤ ਵੇਰੀ ਮੇਰੀਆਂ 'ਨਿਰਬਲ ਸਧਰਾਂ' ਅਪਣੇ ਕੋਮਲ ਸੀਨੇ ਨਾਲ ਲਾਈ ਰਖੀਆਂ ਅਤੇ ਉਨ੍ਹਾਂ ਦੇ ਵਿਛੋੜੇ ਵਿਚ ਮੇਰੇ ਕੀਰਨਿਆਂ ਨਾਲ ਕੀਰਨੇ ਪਾਏ ਤੇ ਮੈਨੂੰ ਸੰਸਾਰ ਦੀਆਂ ਗੁਝੀਆਂ ਪੀੜਾਂ ਨੂੰ ਖੁਸ਼ੀ ਖੁਸ਼ੀ ਝਲਨ ਦਾ ਉਤਸ਼ਾਹ ਦਿਤਾ। ਇਨ੍ਹਾਂ ਦਾ ਅਗ੍ਹਾਂ ਵਧੂ ਜੀਵਨ ਮੈਨੂੰ ਸਦਾ ਚੜਦੀਆਂ ਕਲਾਂ ਵਿਚ ਲੈਜਾਂਦਾ ਹੈ ਤੇ ਉਜਲੇ ਭਵਿਸ਼ ਦੀ ਆਸ ਵਧਾਂਦਾ ਹੈ।

ਇਸਦੇ ਨਾਲ ਨਾਲ ਮੈਂ ਅਪਣੇ ਦੋ ਅਜ਼ੀਜਾਂ ਤੇ ਅਦੀਬਾਂ 'ਮਾਨ ਭਾਰਗਵ' ਅਤੇ 'ਜਸਵੰਤ ਸ਼ਾਨ' ਦਾ ਵੀ ਧੰਨਵਾਦੀ ਹਾ ਜਿਨ੍ਹਾਂ ਦਾ ਤਰਕੀ ਪਸੰਦ ਜੀਵਨ ਮੈਨੂੰ ਹੋਰ ਕੁਝ ਵਰ੍ਹੇ ਜੀਉਂਨ ਲਈ ਮਜ਼ਬੂਰ ਕਰ ਰਿਹਾ ਹੈ।

ਮੈਂ ਸ੍ਰ: ਉਜਾਗਰ ਸਿੰਘ 'ਮਹਿਕ' ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਮੇਰੀ ਇਸ ਕ੍ਰਿਤ ਲਈ 'ਪ੍ਰਵੇਸ਼ਕਾ' ਲਿਖੀ ਹੈ ਅਤੇ ਕਵਿਤਾਵਾਂ ਨੂੰ ਸੋਧਨ ਵਿਚ ਹਥ ਵਟਾਇਆ ਹੈ। ਇਥੇ ਮੈਂ ਗਿਆਨੀ ਗੁਰਦਿਤ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਇਸ ਕ੍ਰਿਤ ਦੇ ਸਿਰੇ ਚੜ੍ਹਾਨ ਲਈ ਬੜੇ ਰਚਨਾਤਮਕ ਸੁਝਾਅ ਦਿਤੇ।

ਆਖਰ ਵਿਚ ਗਿਆਨੀ ਸੁਰਜੀਤ ਸਿੰਘ ਜੀ ਸਿਨੀਅਰ ਮੀਤ ਪ੍ਰਧਾਨ ਪੰਜਾਬੀ ਸਾਹਿਤ ਸਭਾ ਜਮੂੰ ਦਾ ਧੰਨਵਾਦੀ ਹਾਂ ਜਿਨ੍ਹਾਂ 'ਮੇਰੀ ਆਸ ਤੇ ਅਰਦਾਸ' ਲਿਖ ਕੇ ਮੇਰੀ ਹੌਸਲਾ ਅਫਜਾਈ ਕੀਤੀ।

ਬਿਸ਼ਨਾਹ (ਜਮੂੰ)
10 ਜੁਲਾਈ, 1971.

ਤਰਲੋਕ ਸਿੰਘ 'ਨਿਰਬਲ'

## ਨਿਰਬਲ ਸਧਰ

ਮੇਹਰ ਕਰ ਤੇ ਬਖਸ਼ ਤਕਸੀਰ ਮੇਰੀ,
ਵਡਾ ਜਗ ਦਾ ਗੁਨਾਹਗਾਰ ਮੈਂ ਹਾਂ ।
ਖਾ, ਖਾ ਠੋਕਰਾਂ ਭੁਲੜਾਂ ਵਾਂਗ ਦਾਤਾ,
ਢਠਾ ਆਣ ਕੇ ਤੇਰੇ ਦੁਆਰ ਮੈਂ ਹਾਂ ।

ਨੀਚ, ਬੁਧ ਹੀਣ, ਗੁਣ ਹੀਣ, ਭੈੜਾ,
ਫਸਿਆ ਦਾਤਿਆ ਵਿਚ ਮੰਝਧਾਰ ਮੈਂ ਹਾਂ ।
ਕੂਕਰ ਜਾਣ ਕੇ ਬਖਸ਼ ਗੁਨਾਹ 'ਨਿਰਬਲ',
ਬਖਸ਼ਨ ਹਾਰ ਤੂੰ ਤੇ, ਭੁਲਣਹਾਰ ਮੈਂ ਹਾਂ ।

—:o:—

## ਧੰਨ ਦੀ ਕਰਾਮਾਤ

ਧੰਨ ਹੋਵੇ ਤੇ ਸਭੇ ਆ ਯਾਰ ਬਣਦੇ,
ਬਿਨਾਂ ਧੰਨ ਦੇ ਨਹੀ ਭਗਵਾਨ ਯਾਰੋ।
ਧੰਨ ਨਾਲ ਨੇ ਬਰਕਤਾਂ ਜਗ ਅੰਦਰ,
ਬਿਨਾਂ ਧੰਨ ਦੇ ਮਿਲੇ ਨ ਮਾਨ ਯਾਰੋ।
ਧੰਨ ਨਾਲ ਹੁੰਦੇ ਸੌਦੇ ਮੁਹਬਤਾਂ ਦੇ,
ਵਿਕਦਾ ਵੇਖਿਆ ਨਾਲੇ ਈਮਾਨ ਯਾਰੋ।
ਬਿਨਾਂ ਧੰਨ ਦੇ ਅਪਣੇ ਹੋਣ ਵੈਰੀ,
ਧੰਨ ਨਾਲ ਜੇ ਜਗ ਜਹਾਨ ਯਾਰੋ।

ਨਿਰਧੰਨ ਨਿਰਬਲਾਂ ਦਾ ਚੂਸਣ ਖੂਨ ਇਥੇ,
ਜੋਕਾਂ ਵਾਂਗ ਇਹ ਧੰਨਵਾਨ ਯਾਰੋ।
ਪੁਛੇ ਕੋਈ ਨ ਨਿਰਧਨਾਂ ਜਗ ਅੰਦਰ,
ਪੁਜਿਆ ਸਿਖਰ ਤੇ ਅਜ ਅਭੀਮਾਨ ਯਾਰੋ।

ਹਦ ਹੋ ਗਈ ਜ਼ੁਲਮ ਦੀ ਜਗ ਅੰਦਰ,
ਸਾਨੂੰ ਹੋਇਆ ਨ ਅਜੇ ਗਯਾਨ ਯਾਰੋ।
ਕਾਮ ਕ੍ਰੋਧ ਤੇ ਲੋਭ ਦੇ ਵਸ ਹੋਕੇ,
ਲੁਟੇ ਪਿਆ ਇਨਸਾਨ, ਇਨਸਾਨ ਯਾਰੋ।

ਨਿਗ੍ਹਾ ਮਾਰ ਕੇ ਵੇਖਿਆ ਜਗ ਸਾਰਾ,
ਲਭਾ ਕੋਈ ਨ ਇਥੇ ਇਨਸਾਨ ਯਾਰੋ।
ਲਭੇ ਭਾਲਿਆਂ ਸਚ ਨ ਕਿਸੇ ਥਾਂਈਂ,
ਫਿਰਦਾ ਝੂਠ ਜੇ ਬਣ ਪ੍ਰਧਾਨ ਯਾਰੋ।
ਵਿਕਦਾ ਟਕਿਆਂ ਨਾਲ ਇਨਸਾਫ ਇਥੇ,
ਸਚ, ਝੂਠ ਦੀ ਨਹੀ ਪਹਿਚਾਨ ਯਾਰੋ।
ਅਸ਼ਰਫ ਅਲ ਮਖਲੂਕਾਤ ਕਹਾਨ ਵਾਲਾ,
ਲਭ ਰਿਹਾ ਹੈ ਅਜ ਹੈਵਾਨ ਯਾਰੋ।

ਨੀਵੋਂ ਹੋ ਹੋ ਕੇ ਨਿਰਧਨ ਕਰਨ ਸਜਦੇ,
ਦੂਰੋਂ ਆਂਉਂਦਾ ਵੇਖ ਧੰਨਵਾਨ ਯਾਰੋ।
ਵਿਤ ਅਪਣੀ ਤੋਂ ਵਧ ਵਧ ਕੇ ਤੇ,
ਰਜ ਰਜ ਦਿੰਦੇ ਆਦਰ ਮਾਨ ਯਾਰੋ।
ਨਿਰਧਨ ਫੇਰ ਵੀ ਠੋਕਰਾਂ ਪਏ ਖਾਵਨ,
ਸਚਾ ਜਾਣ ਓਹਦਾ ਫੁਰਮਾਨ ਯਾਰੋ।
'ਨਿਰਬਲ' ਕੰਬਿਆ ਰੁਲਦਾ ਵੇਖ ਨਿਰਬਲ,
ਨਾਲੇ ਉਸਦਾ ਵੇਖ ਅਪਮਾਨ ਯਾਰੋ।

ਖੂਨ ਡੁਲਦਾ ਵੇਖ ਨਿਮਾਨਿਆਂ ਦਾ,
ਨਹੀਓਂ ਕੰਬਿਆ ਅੱਜੇ ਭਗਵਾਨ ਯਾਰੋ ।
'ਨਾਂ' ਉਸਦੇ ਅਜ ਪਏ ਹੋਣ ਬਲਵੇ,
ਕੀਕੂੰ ! ਆਖੀਏ ਉਹਨੂੰ ਭਗਵਾਨ ਯਾਰੋ ।
ਕਾਰੇ-ਬਦ ਇਨਸਾਨ ਦੇ ਵੇਖ ਕੇ ਤੇ,
ਹੋਇਆ ਅੱਜੇ ਵੀ ਨ ਪਸ਼ੇਮਾਨ ਯਾਰੋ ।
ਕਿਸੇ ਪੂਜਨਾ ਨਹੀ ਹੈ ਭੁਲ ਕੇ ਤੇ,
ਜੇ ਨਾ ਬੁਹੜਿਆ ਛੇਤੀ ਸਮਝਾਨ ਯਾਰੋ ।

ਹੱਲਾ ਮਾਰ ਕੇ ਕਢਨਾ ਨਫਰਤਾਂ ਨੂੰ,
ਵਿਕਨ ਦੇਵਨਾ ਨਹੀ ਈਮਾਨ ਯਾਰੋ ।
ਜਿਹੜਾ ਬੰਦੇ ਨੂੰ ਜੋੜੇ ਗਾ ਨਾਲ ਬੰਦੇ,
ਪੂਜਨ ਯੋਗ ਜੇ ਓਹੀ ਇਨਸਾਨ ਯਾਰੋ ।
ਭਲਾ ਹੋਵਨਾ ਜੇ ਦੇਸ਼ ਵਾਸੀਆਂ ਦਾ,
ਨਿਰਬਲ ਹੋਵਨਾ ਜਦੋਂ ਬਲਵਾਨ ਯਾਰੋ ।
ਕਾਫਰ ਬਣ ਗਿਆ ਜੇ ਅਜ 'ਨਿਰਬਲ',
ਕਰਣ ਵਾਸਤੇ ਸਚਾ ਐਲਾਨ ਯਾਰੋ ।

———

## ਸਵਾਲੀ

ਖੜਾ ਸਵਾਲੀ ਦਰ ਤੇ ਨਿਰਬਲ,
ਖੈਰ ਮੋਹਰ ਦੀ ਪਾਵੀਂ ਤੂੰ।
ਰਹਿਮਤ ਦੀ ਕਰ ਵਰਸ਼ਾ ਇਸਤੇ,
ਸੁਤੇ ਭਾਗ ਜਗਾਂਵੀਂ ਤੂੰ।

ਦੇਸ ਲਈ ਹੀ ਜੀਨਾ ਮਰਨਾ,
ਮੁੜ ਕੇ ਆਣ ਸਖਾਲੀਂ ਤੂੰ।
ਵਾਰ ਕੇ ਟੂਕੜੇ ਜਿਗਰ ਦੇ ਅਪਣੇ,
ਜਗ ਨੂੰ ਫੇਰ ਵਖਾਲੀਂ ਤੂੰ।

ਬਿਗੜੀ ਦੇਸ਼, ਬਣਾਂਵਨ ਖਾਤਰ,
ਦਾਤਾ ਜਗ ਵਿਚ ਆਵੀਂ ਤੂੰ।
ਵਾਰ ਕੇ ਟੂਕੜੇ ਜ਼ਿਗਰ ਦੇ ਅਪਣੇ,
ਸ਼ੁਕਰ ਅਕਾਲ ਮਨਾਵੀਂ ਤੂੰ।

ਦੇਸ਼ ਧਰਮ ਲਈ ਵਾਰ ਕੇ ਬਾਪੂ,
ਰਾਹ ਨਵਾਂ ਦਿਖਲਾਵੀਂ ਤੂੰ।
ਦੇਸ਼ ਪਿਆਰਾ ਪੁਤਾਂ ਨਾਲੋਂ,
ਹਿੰਦੀਆਂ ਤਾਈਂ ਸਮਝਾਵੀਂ ਤੂੰ।

ਦਾਤ ਬਖਸ਼ ਕੇ ਅੰਮ੍ਰਿਤ ਵਾਲੀ,
ਗਿਦੜੋਂ ਸ਼ੇਰ ਬਨਾਵੀਂ ਤੂੰ।
ਇਕ, ਇਕ ਨੂੰ ਫਿਰ ਮੁੜ ਕੇ ਇਥੇ,
ਲਖਾਂ ਨਾਲ ਲੜਾਵੀ ਤੂੰ।

ਰਾਜ਼ੀ ਵਿਚ ਰਜ਼ਾ ਦੇ ਰਹਿਕੇ,
ਆਰਾ ਸਿਰ ਫਿਰਵਾਂਵੀਂ ਤੂੰ।
ਤਤੇ ਤਵੇ ਤੇ ਬਹਿਕੇ ਦਾਤਾ,
ਸਿਦਕੀ ਫੇਰ ਕਹਾਵੀਂ ਤੂੰ।

ਅਮਲਾਂ ਉਤੇ ਕਰ ਨਿਬੇੜੇ,
ਜ਼ਾਤ ਦਾ ਭਰਮ ਮਿਟਾਵੀਂ ਤੂੰ।
ਉਚਾ ਨੀਵਾਂ ਕਰ ਬਰੋਬਰ,
ਦੂਈ ਦੀ ਅੱਗ ਬੁਝਾਵੀਂ ਤੂੰ।

ਇਕ ਪਿਤਾ ਦੇ ਬਾਰਕ ਸਾਰੇ,
ਗੁੰਝਲ ਖੋਲ੍ਹ ਵਿਖਾਵੀਂ ਤੂੰ।
ਗੁੰਝਲਾਂ ਭਰੇ ਇਸ ਜਗ ਦੇ ਉਤੇ,
ਨਵੀਂ ਨ ਗੁੰਝਲ ਪਾਵੀਂ ਤੂੰ।

ਪੰਗਤ ਵਿਚ ਬਿਠਾ ਕੇ ਸਾਰੇ,
ਗੁਝੇ ਭੇਤ ਸਮਝਾਵੀਂ ਤੂੰ।
ਅੰਮ੍ਰਿਤ ਦੀ ਕਰ ਵਰਸ਼ਾ ਸਭ ਤੇ,
ਗਿਦੜੋਂ ਸ਼ੇਰ ਬਨਾਵੀਂ ਤੂੰ।

ਸੁਚੇ ਜੀਵਨ ਦੀਆਂ, ਸੁਚੀਆਂ ਰੀਤਾਂ,
ਅਮਲਾਂ ਨਾਲ ਸਮਝਾਵੀਂ ਤੂੰ।
ਦਰਸ ਮਨੁਖਤਾ ਦੇਵਨ ਖਾਤਰ,
ਮਕੱਤਬ ਨਵਾਂ ਬਨਾਵੀਂ ਤੂੰ।

'ਨਿਰਬਲ', ਵਰਗੇ ਕੂਕਰ ਤਾਂਈ,
ਮੁੜ, ਨਾਲ ਗਲੇ ਦੇ ਲਾਵੀਂ ਤੂੰ।
ਬਖਸ਼ ਗੁਨਾਹ ਹੁਣ ਇਹਦੇ ਦਾਤਾ,
ਰਾਹ ਸਚੇ ਤੇ ਪਾਵੀਂ ਤੂੰ।

ਖੜਾ ਸਵਾਲੀ ਦਰ ਤੇ 'ਨਿਰਬਲ',
ਖੈਰ ਮੇਹਰ ਦੀ ਪਾਵੀਂ ਤੂੰ।
ਰਹਿਮਤ ਦੀ ਕਰ ਵਰਸ਼ਾ ਇਸਤੇ,
ਸੁਤੇ ਭਾਗ ਜਗਾਵੀਂ ਤੂੰ।

---

## ਵਧੀ ਚਲੋ

ਦੇਸ਼ ਦੀਆਂ ਅੱਜ ਸੀਮਾਂ ਉਤੇ,
ਵੈਰੀ ਪਿਆ ਲਲਕਾਰੇ !
ਹਿੰਮਤ ਕਰਕੇ ਮੋੜੋ ਉਹਨੂੰ,
ਇਕੋ ਅੱਖ ਇਸ਼ਾਰੇ ।
ਦੁਮ ਦਬਾ ਕੇ ਭੱਜਣ ਵੈਰੀ,
ਦਿਨ ਨੂੰ ਗਿਣਦੇ ਤਾਰੇ ।
ਪਿਛਾਂ ਨੂੰ ਮੁੜ ਪਰਤ ਨ ਤੱਕਣ,
ਇਹ ਪਾਪੀ ਹਤਿਆਰੇ ।

ਵਧੀ ਚਲੋ, ਭਈ ਵਧੀ ਚਲੋ
ਮੇਰੇ ਦੇਸ਼ ਸਿਪਾਹੀਓ, ਵਧੀ ਚਲੋ।
ਵਧੀ ਚਲੋ, ਭਈ ਵਧੀ ਚਲੋ,
ਮੇਰੇ ਬੀਰ ਸਿਪਾਹੀਓ ਵਧੀ ਚਲੋ ।

ਕਲਗੀਧਰ ਦਸਮੇਸ਼ ਗੁਰਾਂ ਨੇ,
ਲਾਲ ਸੀ ਦੇਸ਼ ਤੋਂ ਵਾਰੇ ।
ਦੇਸ਼ ਲਈ ਅਣ-ਗਿਣਤ ਕਸ਼ਟ ਸੀ,
ਸ਼ਿਵਾ ਪ੍ਰਤਾਪ ਸਹਾਰੇ ।
ਰਾਮ ਮੁਹੰਮਦ ਸਿੰਘ ਸੀ ਕੀਤੇ,
ਡਾਢੇ ਵਾਰ ਕਰਾਰੇ ।
ਵਾਂਗ ਓਨਾਂ ਦੇ ਵਾਰੀਏ ਆਪਾ,
ਭਾਵੇਂ ਫਿਰਨ ਸਿਰਾਂ ਤੇ ਆਰੇ ।

ਵਧੀ ਚਲੋ, ਭਈ ਵਧੀ ਚਲੋ,
ਮੇਰੇ ਦੇਸ਼ ਸਿਪਾਹੀਓ, ਵਧੀ ਚਲੋ ।
ਵਧੀ ਚਲੋ, ਭਈ ਵਧੀ ਚਲੋ,
ਮੇਰੇ ਬੀਰ ਸਿਪਾਹੀਓ, ਵਧੀ ਚਲੋ ।

ਭੜਥੂ ਪਾ ਦਿਓ ਦਲਾਂ ਵਿਚ,
ਕਰ ਵਾਰ ਕਰਾਰੇ ।
ਫੂਕ ਦਿਓ ਇਨ੍ਹਾਂ ਵੈਰੀਆਂ,
ਕਹਿਰ ਦੇ ਸੁਟ ਅੰਗਿਆਰੇ ।
ਭੇਡਾਂ ਵਾਂਗੋਂ ਭੱਜਦੇ ਫਿਰਨ,
ਇਹ ਕਿਸਮਤ ਦੇ ਮਾਰੇ ।
ਪੈਟਨ ਟੈਂਕ ਉਡਨ ਇਨ੍ਹਾਂ ਦੇ,
ਜਿਉਂ ਉਡਨ ਗੁਬਾਰੇ ।

ਵਧੀ ਚਲੋ, ਭਈ ਵਧੀ ਚਲੋ,
ਮੇਰੇ ਦੇਸ਼ ਸਿਪਾਹੀਓ, ਵਧੀ ਚਲੋ ।
ਵਧੀ ਚਲੋ, ਭਈ ਵਧੀ ਚਲੋ,
ਮੇਰੇ ਬੀਰ ਸਿਪਾਹੀਓ, ਵਧੀ ਚਲੋ ।

ਭਾਰਤ ਮਾਂ ਦੀ ਪੱਤ ਬਚਾਉਂਨੀ,
ਜੂਝ ਜੂਝ ਕੇ ਪਿਆਰੇ ।
ਹਿੰਦ ਗਗਨ ਵਿਚ ਚਮਕੋ ਵੀਰੋ,
ਜਿਉਂ ਅਰਸ਼ਾਂ ਦੇ ਤਾਰੇ ।
ਹੈ ਦੇਸ਼ ਦੀ ਨਈਆ ਲਾਓਨੀ,
ਤੁਸਾਂ ਦੂਰ ਕਿਨਾਰੇ ।
ਜਿਥੇ 'ਨਿਰਬਲ', ਦੀ ਅੱਣਖ ਨੂੰ,
ਮੁੜ ਨਾ ਕੋਈ ਵੰਗਾਰੇ ।

ਵਧੀ ਚਲੋ, ਭਈ ਵਧੀ ਚਲੋ,
ਮੇਰੇ ਦੇਸ਼ ਸਿਪਾਹੀਓ ਵਧੀ ਚਲੋ ।
ਵਧੀ ਚਲੋ, ਭਈ ਵਧੀ ਚਲੋ,
ਮੇਰੇ ਬੀਰ ਸਿਪਾਹੀਉ, ਵਧੀ ਚਲੋ ।

———

## ਰੱਬਾ
## ਮੁੜ ਨਵਾਂ ਘੜੀਂ ਸੰਸਾਰ

ਖੰਭ ਲਾਕੇ ਉਡ ਗਿਆ,
ਜਗ, ਚੋਂ ਅੱਜ ਪਿਆਰ !
ਚੁਗਲੀ, ਨਿੰਦਾ, ਬਖੀਲੀ ਯਾਰੋ,
ਖੁਲ੍ਹੀ ਫਿਰੇ ਬਜ਼ਾਰ ।
ਧਰਮੀ ਬੰਦੇ ਜਗ ਦੇ ਸਜਣੋ,
ਹੋ ਰਿਹੇ ਅੱਜ ਖਵਾਰ ।
ਅੱਕਲ ਲਤੀਫ ਤੇ ਛਾ ਗਿਆ,
ਹਾਏ, ਡੂੰਘਾ ਧੁੰਧੂਕਾਰ।

ੳ, ਵੇ ਰੱਬਾ ਡਾਢਿਆ,
ਮੁੜ, ਨਵਾਂ ਘੜੀਂ ਸੰਸਾਰ ।

ਗਿੱਚੀ ਨੇ ਇਥੇ ਨੱਪਦੇ,
ਝੂਠਾ ਪਾ ਪਿਆਰ ।
ਜ਼ੱਨ, ਜ਼ਰ, ਜ਼ਿਮੀਂ ਤੇ ਦਿੰਦੇ,
ਵੀਰ, ਵੀਰਾਂ ਨੂੰ ਮਾਰ ।
ਨਾ ਕੋਈ ਭੈਣ, ਭਰਾ ਹੈ ਇਥੇ,
ਟਕਿਆਂ ਦੇ ਸਭ ਯਾਰ ।
ਢੂੰਡਿਉਂ ਕੋਈ ਨ ਲੱਭਿਆ,
ਦੁਖੀਆਂ ਦਾ ਗ਼ਮਖਾਰ ।
ਓ ਵੇ ਰੱਬਾ ਡਾਢਿਆ,
ਮੁੜ, ਨਵਾਂ ਘੜੀਂ ਸੰਸਾਰ ।

ਲੱਲੂ, ਪੰਜੂ ਬਣ ਗਏ,
ਧਰਮਾਂ ਦੇ ਠੇਕੇਦਾਰ ।
ਨਾਂ ਧਰਮ ਦੇ ਹੋਵਣ ਬਲਵੇ,
ਖੁਲ੍ਹੀ ਫਿਰੇ ਕਟਾਰ ।
ਮੱਖੀਆਂ ਵਾਂਗ ਮਜੂਰ ਮਰੀਂਦੇ,
ਕੋਈ ਲਵੇ ਨਾ ਸਾਰ ।
ਢਠੇ ਖੂਹ ਵਿਚ ਪੈ ਗਈ,
ਸਾਡੀ ਸਭਿਆ ਚਾਰ ।
ਓ, ਵੇ ਰੱਬਾ ਡਾਢਿਆ,
ਮੁੜ, ਨਵਾਂ ਘੜੀਂ ਸੰਸਾਰ ।

ਸੱਭ ਕੁਝ ਹਦੋਂ ਵਧ ਗਿਆ,
ਓ, ਮੇਰੇ ਦਾਤਾਰ।
ਗੰਡੜੀ ਭਰੀ ਇਸ ਪਾਪ ਦੀ,
ਧਰਤ ਸਕੇ ਨਾ ਸਹਾਰ।
ਰਹਿਮਤਾਂ ਦਿਆ ਦਾਤਿਆਂ,
ਪੂਰੇ ਕਰੀਂ ਇਕਰਾਰ।
ਛੇਤੀ ਜਗ 'ਚ ਬੁਹੜਿਆਂ,
ਧਾਰ ਕੋਈ ਅਵਤਾਰ।
ਓ, ਵੇ ਰੱਬਾ ਡਾਢਿਆ,
ਮੁੜ, ਨਵਾਂ ਘੜੀਂ ਸੰਸਾਰ।

ਅੱਜ ਪੱਤ ਲੁਟੀ ਹੈ ਜਾਂਵਦੀ,
ਖੁਲ੍ਹੇ ਵਿਚ ਬਜ਼ਾਰ।
ਲੁੰਡੇ ਗੁੰਡੇ ਬਣ ਗਏ ਏਥੇ,
ਸੱਚ ਦੇ ਪਹਿਰੇਦਾਰ।
ਕੰਨ ਖੋਹਲ ਸੁਣ ਸੋਹਣਿਆਂ,
ਦੁਖੀਆਂ ਦੀ ਚੀਖ ਪੁਕਾਰ।
ਹੁਣ ਨਹੀਂ ਸਹਿਆ ਜਾਂਵਦਾ,
ਏਡਾ ਅਤਿਆਚਾਰ।
ਓ, ਵੇ ਰੱਬਾ ਡਾਢਿਆ,
ਮੁੜ, ਨਵਾਂ ਘੜੀਂ ਸੰਸਾਰ।

ਜਦੋਂ ਜਦੋਂ ਹੈ ਵੱਧਦਾ,
ਜਗ ਵਿਚ ਅਤਿਆਚਾਰ ।
ਕਹਿੰਦੇ ਤੂੰ ਹੈਂ ਆਉਂਦਾ,
ਧਾਰ ਕੋਈ ਅਵਤਾਰ ।
ਕਦੇ ਨਾਨਕ, ਕਦੇ ਮੁਹੰਮਦ,
ਕਦੇ ਈਸਾ, ਕ੍ਰਿਸ਼ਨਮੁਰਾਰ ।
ਫਿਰ ਕਿਉਂ ਅਜੇ ਨ ਬੁਹੜਿਉਂ
ਦੁਖੀਆਂ ਦੇ ਯਾਰ ।
ਓ, ਵੇ ਰੱਬਾ ਡਾਢਿਆ,
ਮੜ, ਨਵਾਂ ਘੜੀਂ ਸੰਸਾਰ ।

ਜੀਵਨ ਸੁਹਣਾ ਮੁਕ ਰਿਆ,
ਬਿਣਾਂ ਤੇਰੇ ਦੀਦਾਰ ।
ਜੇ ਹੁਣ ਵੀ 'ਤੂੰ' ਨਾ ਬੁਹੜਿਆ,
ਜਗ ਦੇ ਸਿਰਜਣਹਾਰ ।
ਫਿਰ ਕਿਸੇ ਨਹੀ ਆਖਣਾ,
ਤੈਨੂੰ ਦੁਖੀਆਂ ਦਾ ਯਾਰ ।
ਅੱਜ 'ਨਿਰਬਲ' ਪਿਆ ਕੁਰਲਾਉਂਦਾ,
ਮੁਕਦੀ ਵੇਖ ਬਹਾਰ ।
ਓ, ਵੇ ਰੱਬਾ ਡਾਢਿਆ,
ਮੁੜ, ਨਵਾਂ ਘੜੀਂ ਸੰਸਾਰ ।

———

## ਰੱਬ ਦਾ ਵਾਸਾ

ਕੰਧਾਂ ਅੰਦਰ ਲੁਕ ਕੇ ਯਾਰੋ,
ਕੌਣ ਕਹਿੰਦਾ ਰੱਬ ਵੱਸਦਾ ਏ ?
ਸੁੰਦਰ ਵੇਖ ਚੜ੍ਹਾਵੇ ਚੜ੍ਹਦੇ,
ਕੌਣ ਕਹਿੰਦਾ ਰੱਬ ਹੱਸਦਾ ਏ ?
ਦੁਖੀਆ, ਦੀਨ, ਗਰੀਬਾਂ ਕੋਲੋਂ
ਕੌਣ ਕਹਿੰਦਾ ਰੱਬ ਖੱਸਦਾ ਏ ?
ਕੂਕ ਕੂਕ ਕੇ 'ਨਿਰਬਲ' ਆਖੇ,
ਨੀਵਿਆਂ ਵਿਚ ਰੱਬ ਵਸਦਾ ਏ ;

ਭੁਲਿਆ ਫਿਰਦਾ ਪੰਡਤ ਵਿਚਾਰਾ,
ਬੁੱਤਾਂ ਵਿਚ ਜੋ ਦੱਸਦਾ ਏ।
ਅੱਜੇ ਨਾ ਲਭਿਆ ਮੁੱਲਾਂ ਤਾਈਂ,
ਕੂਕ, ਕੂਕ ਜੋ ਸੱਦਦਾ ਏ।
ਭਾਈ ਵੀ ਖੁੰਝਿਆ ਘਾਟੋਂ ਲਭੇ,
ਉਸਨੂੰ ਵੀ ਨਹੀ ਲੱਭਦਾ ਏ।
ਕ੍ਰਿਤੀ, ਕਾਮਿਆਂ ਅੰਦਰ ਸਜਣੇ,
'ਨਿਰਬਲ' ਦਾ ਰੱਬ ਵੱਸਦਾ ਏ।

ਸਭਨਾਂ ਦਾ 'ਓਹ' ਮਾਲਕ ਮੇਰਾ,
ਫਾਹੀ ਕਿਸੇ ਨਾ ਫਸਦਾ ਏ।
ਕਾਲ ਸਮੇਂ ਦੇ ਬੰਧਨਾਂ ਅੰਦਰ,
ਭੁੱਲ ਕਦੇ ਨਾ ਧੱਸਦਾ ਏ।
ਸਰਬ ਵਿਆਪੀ, ਸਰਬ ਦਾ ਦਾਤਾ,
ਸਰਬ ਜੀਆਂ 'ਚ ਵਸਦਾ ਏ।
ਰੱਬੀ ਗਿਆਨ ਦੇ ਬਾਝੋਂ 'ਨਿਰਬਲ'
ਵਿਸ ਸਰੀਰੋਂ ਰੱਸਦਾ ਏ।

---

# ਕਦੋਂ ਤੀਕ ?

ਕਦੋਂ ਤੀਕ ਹੈ ਰੱਖਿਆ ਜਾ ਸਕਦਾ,
ਗਲੇ ਸੜੇ ਹੋਏ ਇਸ ਸਮਾਜ ਦੇ ਤਾਈਂ ।

ਖ਼ੂਨ ਡੁੱਲ੍ਹਦਾ ਜਿਥੇ ਹੈ ਕਾਮਿਆਂ ਦਾ,
ਕਰਨ ਤਕੜਾ ਸਾਮਰਾਜ ਦੇ ਤਾਈਂ ।

ਜਿਥੇ ਮਿਲਦੀਆਂ ਸੂਲੀਆਂ ਸੁਹਣਿਆਂ ਨੂੰ,
ਸੁਹਣੇ ਮਿਠੜੇ ਵਤਨ ਪਿਆਰ ਦੇ ਤਾਈਂ ।

ਪੂਜਾ ਹੱਕ ਦੀ ਏ, ਜਿਥੇ ਜੁਰਮ ਵਡਾ,
ਮਿਲਣ ਫਾਂਸੀਆਂ ਸੁਚੇ ਪਿਆਰ ਦੇ ਤਾਈਂ ।

ਜਿਥੇ ਜ਼ੁਲਮ ਦੀ ਚਲੇ ਪਈ ਛੁਰੀ ਖੁੰਡੀ,
ਪੁਛੇ ਕੋਈ ਨਾ ਹੱਕ, ਹੱਕਦਾਰ ਦੇ ਤਾਈਂ ।

ਲੁਟਿਆ ਜਾਏ ਜਿਥੇ ਸੱਤ ਸਤਵੰਤੀਆਂ ਦਾ,
ਕਿਸੇ ਤੱਕੜੇ ਬਦਕਾਰ ਦੇ ਤਾਈਂ ।

ਜਿਥੇ ਵਿਕਣ ਮੁਹੱਬਤਾਂ ਨਾਲ ਟਕਿਆਂ,
ਕਿਸੇ ਅੱਕੜੇ ਹੋਏ ਜ਼ਰਦਾਰ ਦੇ ਤਾਂਈਂ।

ਜਿਥੋ ਪੈਂਦੀਆਂ ਸੰਗਲਾਂ ਵਿਚ ਪੈਰਾਂ,
ਸਚੇ ਸਿਦਕ ਦੇ ਪਹਿਰੇਦਾਰ ਦੇ ਤਾਈਂ।

ਦਬੇ ਰਹਿੰਵਦੇ ਜਿਥੇ ਨੇ ਖ਼ੁਸ਼ੀ ਹਾਸੇ,
ਵੱਢੀ ਖੋਰ ਤੇ ਪੂੰਜੀਦਾਰ ਦੇ ਤਾਈਂ।

ਜਿਥੇ ਪਿਸਦੇ ਦਾਂਣਿਆਂ ਵਾਂਗ 'ਨਿਰਬਲ',
ਕਿਸੇ ਤਕੜੇ ਜ਼ੋਰਦਾਰ ਦੇ ਤਾਈਂ।

ਕਦੋਂ ਤੀਕ ਹੈ ਰਖਿਆ ਜਾ ਸਕਦਾ,
ਗਲੇ ਸੜੇ ਹੋਏ ਇਸ ਸਮਾਜ ਦੇ ਤਾਈਂ।

---

# ਮਿੱਠੜੀ ਆਸ

ਚਾਹਵਾਂ ਨਾਲ ਜੋ ਭੇਟ ਚੜ੍ਹਾਈਏ,
ਤੁਛ ਜਾਣ ਕੇ ਮੋੜੀਂ ਨਾ ।

'ਬੰਦਿਆਂ' ਦਾ 'ਬੰਦਾ' ਹੋਵਣ ਦੀ,
ਮੇਰੀ ਮਿਠੜੀ ਆਸ ਤਰੋੜੀਂ ਨਾ ।

ਇਸ ਜੀਵਨ ਦੀ ਡੁਬਦੀ ਨਈਆ,
ਵਿਚ ਮੰਝਧਾਰ ਦੇ ਛੋੜੀਂ ਨਾ ।

ਦਰ ਦਾ ਕੂਕਰ ਜਾਣ ਕੇ 'ਨਿਰਬਲ',
ਦਰ ਤੋਂ ਹੁਣ ਵਿਛੋੜੀਂ ਨਾ ।

---

## ਇਕੋ ਇਕ ਆਸ

ਉਡ ਗਈਆਂ ਕਾਲੀਆਂ ਬਦਲੀਆਂ,
ਨੀਲਾ ਲਭੇ ਆਕਾਸ ।

ਰੱਜ, ਰੱਜ ਮੇਰੇ ਦੇਸ਼ ਦਾ,
ਹੋ ਰਿਹਾ ਅੱਜ ਵਿਕਾਸ ।

ਉਨਤੀ ਵੇਖ ਕੇ ਦੇਸ਼ ਦੀ,
ਬੱਝਦੀ ਪਈ ਏ ਆਸ ।

ਦੇਸ਼ ਮੇਰੇ ਬਣ ਜਾਊਂਣਾ,
ਜਗ ਵਿਚ ਸੁਖ ਦਾ ਵਾਸ ।

ਫਿਰ ਨਹੀਉਂ ਲਭਨਾਂ ਢੂੰਡਿਉਂ,
ਇਥੇ ਕੋਈ ਨਿਰਾਸ ।

ਇਕ ਦੂਜੇ ਨੂੰ ਵੇਖ ਕੇ,
ਚੁਕਸੀ ਇਨ੍ਹਾਂ ਪਿਆਸ ।

ਭਾਰਤ ਮਾਂ ਦਾ ਰਿਣ ਚੁਕਾਉਨਾਂ,
ਖੀਵਾ ਬਣ ਕੇ ਦਾਸ।
ਕਦੇ ਕਿਸੇ ਨੂੰ ਹੋਣ ਨਹੀ ਦੇਣਾ,
ਭਾਰਤ ਵਿਚ ਉਦਾਸ।
ਵਿਗੜੀ ਮੇਰੇ ਦੇਸ਼ ਦੀ,
ਝਟ ਹੋਣੀ ਹੁਣ ਰਾਸ।
ਹਰ ਕੋਈ ਇਥੇ ਖਿਲਾਰਸੀ,
ਮਾਖੀਉਂ ਜਹੀ ਮਿਠਾਸ।
ਜੀਵਨ ਵਿਚ ਹੁਣ ਰਹਿ ਗਈ,
ਇਕੋ, ਇਕ ਬਸ ਆਸ।
ਦੇਸ਼ ਹਿਤ ਲਗ ਜਾਏ ਨੀ,
'ਨਿਰਬਲ' ਹਰ ਸਵਾਸ।

---

## ਸ਼ੁਕਰਾਨਾ

ਪਤਾ ਨਹੀ ਕਿਸ ਪਾਪ ਅੱਗੇ,
ਹੈ ਨਸੀਬਾ ਆ ਗਿਆ।
ਆਫਤਾਂ ਦਾ ਪਹਾੜ ਸਜਨੀ,
ਸਿਰ ਤੇ ਮੇਰੇ ਢਾਹ ਗਿਆ।

ਤਖ਼ਤ ਬੈਠੇ, ਮੌਜ ਕਰਦੇ,
ਵਕਤ ਡ੍ਹਾਢਾ ਆ ਗਿਆ।
ਵਹਿੰਦੇ, ਵਹਿੰਦੇ ਪਲਕ ਅੰਦਰ,
ਝਟ ਹੀ ਠੁਕਰਾ ਗਿਆ।

ਵਰ੍ਹਿਆਂ ਦੀ ਕੀਤੀ ਕ੍ਰਿਤ ਤੂੰ,
ਗੇੜਾ ਉਹ ਡ੍ਹਾਢਾ ਪਾ ਗਿਆ।
ਨਿਰਬਲ ਦੇ ਸੀਨੇ ਸਜਨੀ,
ਅੱਗ ਓਹ ਡ਼ਾਢੀ ਲਾ ਗਿਆ।

ਅਨਰਥ ਹੁੰਦਾ ਵੇਖ ਕੇ,
ਮੂੰਹ, ਕਲੇਜਾ ਆ ਰਿਹਾ।
ਸਯਾਦ ਭੈੜਾ ਮੋਰ ਵਾਂਗੂੰ,
ਪੈਲਾਂ ਫਿਰ ਵੀ ਪਾ ਰਿਹਾ।

ਲੱਖ ਸ਼ੁਕਰ ਤੇਰਾ ਮਾਲਕਾ,
ਤੇਰਾ, ਤੇਰਾ ਹੋ ਗਿਆ।
ਹੱਥੋਂ ਤੇਰੇ 'ਨਿਰਬਲੇ' ਦਾ,
ਜੀਵਨ ਹਨੇਰਾ ਹੋ ਗਿਆ।

ਕੀ ਕਿਸੇ ਨੂੰ ਦੋਸ਼ ਦੇਵਾਂ,
ਜਦ ਨਸੀਬਾ ਸੌਂ ਗਿਆ।
ਛੋੜ ਕਿਸਾ-ਏ ਗ਼ਮ 'ਨਿਰਬਲ',
ਬਸ ਬੁਹਤੇਰਾ ਹੋ ਗਿਆ।

———

## ਰੱਬੀ ਚੋਜ

ਜਦ ਦਿਨ ਕਿਸੇ ਦੇ ਹੋਣ ਸੁਖਾਲੇ,
ਹਰ ਕੋਈ ਫਿਰਦਾ ਆਲ ਦੁਆਲੇ।

ਜਦ ਮੰਦੇ ਭਾਗਾਂ ਦਿਨ ਫਿਰ ਜਾਵਣ,
ਝੂਠੇ ਮਿਤ ਨੇੜੇ ਨਾ ਆਵਣ।

ਕੋਈ ਦੁਖੀਆ ਦਿਲ ਦਾ ਭੇਤ ਨਾ ਬੁਝੇ,
ਸੋਚ ਸੋਚ ਕੇ ਕੁਝ ਨਾ ਸੁਝੇ।

ਵਡ ਜਿਨ੍ਹਾਂ ਹੋਵਣ ਸਾਂਝਾਂ ਰੱਖੀਆਂ,
ਪਲ ਵਿਚ ਫੇਰ ਲੈਂਦੇ ਉਹ ਅੱਖੀਆਂ।

ਕਿਹਨੂ ਹਾਲ ਕੋਈ ਦਿਲ ਦਾ ਦੱਸੇ,
ਕਿਥੇ ਜਾ ਕੇ ਸਜਨਾਂ ਵੱਸੇ।

ਮੰਗਦਿਆਂ ਟੁੱਕਰ ਕੋਈ ਨਾ ਪਾਵੇ,
ਹਰ ਕੋਈ ਝਟ ਖਾਣ ਨੂੰ ਆਵੇ।

ਗਲੀਆਂ ਵਿਚ ਓਹ ਸ਼ਾਹ ਰੁਲਾਵੇ ।

ਚੋਜ ਓਹਦੇ ਨੇ ਡਾਢੇ ਨਿਆਰੇ,
'ਨਿਰਬਲ' ਜਾਵੇ ਉਸਤੋਂ ਵਾਰੇ ।

---

## ਫੋਕੀ ਸ਼ਾਨ

ਦਰਦ ਦਰਦੀਆਂ ਦਾ ਜਾਣੇ ਕੋਈ ਦਰਦੀ,
ਬਿਨਾਂ ਦਰਦ ਨ ਦਰਦ ਦੀ ਜਾਣ ਹੁੰਦੀ ।

ਦਰਦੇ ਦਿਲ ਨ ਜਿਨ੍ਹਾਂ ਦੇ ਦਿਲ ਹੋਵੇ,
ਫੋਕੀ 'ਨਿਰਬਲਾ' ਉਨ੍ਹਾਂ ਦੀ ਸ਼ਾਨ ਹੁੰਦੀ ।

---

# ਰੱਬੀ ਚੋਜ

ਜਦ ਦਿਨ ਕਿਸੇ ਦੇ ਹੋਣ ਸੁਖਾਲੇ,
ਹਰ ਕੋਈ ਫਿਰਦਾ ਆਲ ਦੁਆਲੇ ।

ਜਦ ਮੰਦੇ ਭਾਗਾਂ ਦਿਨ ਫਿਰ ਜਾਵਣ,
ਝੂਠੇ ਮਿਤ ਨੇੜੇ ਨ ਆਵਣ ।

ਕੋਈ ਦੁਖੀਆ ਦਿਲ ਦਾ ਭੇਤ ਨਾ ਬੁਝੇ,
ਸੋਚ ਸੋਚ ਕੇ ਕੁਝ ਨਾ ਸੁਝੇ ।

ਵਡ ਜਿਨ੍ਹਾਂ ਹੋਵਣ ਸਾਂਝਾਂ ਰੱਖੀਆਂ,
ਪਲ ਵਿਚ ਫੇਰ ਲੈਂਦੇ ਉਹ ਅੱਖੀਆਂ ।

ਕਿਹਨੂ ਹਾਲ ਕੋਈ ਦਿਲ ਦਾ ਦੱਸੇ,
ਕਿਥੇ ਜਾ ਕੇ ਸਜਨਾਂ ਵੱਸੇ ।

ਮੰਗਦਿਆਂ ਟੁੱਕਰ ਕੋਈ ਨਾ ਪਾਵੇ,
ਹਰ ਕੋਈ ਝਟ ਖਾਣ ਨੂੰ ਆਵੇ ।

ਜਦ ਮਿਹਰ ਉਹਦੀ ਦਾ ਹੱਥ ਓਠ ਜਾਵੇ,
ਗਲੀਆਂ ਵਿਚ ਓਹ ਸ਼ਾਹ ਰੁਲਾਵੇ।

ਚੋਜ ਓਹਦੇ ਨੇ ਡਾਢੇ ਨਿਆਰੇ,
'ਨਿਰਬਲ' ਜਾਵੇ ਉਸਤੋਂ ਵਾਰੇ।

---

## ਫੋਕੀ ਸ਼ਾਨ

ਦਰਦ ਦਰਦੀਆਂ ਦਾ ਜਾਣੇ ਕੋਈ ਦਰਦੀ,
ਬਿਨਾਂ ਦਰਦ ਨ ਦਰਦ ਦੀ ਜਾਣ ਹੁੰਦੀ।

ਦਰਦੇ ਦਿਲ ਨ ਜਿਨ੍ਹਾਂ ਦੇ ਦਿਲ ਹੋਵੇ,
ਫੋਕੀ 'ਨਿਰਬਲਾ' ਉਨ੍ਹਾਂ ਦੀ ਸ਼ਾਨ ਹੁੰਦੀ।

---

# ਗੀਤ

ਗੀਤ ਗ਼ਮਾਂ ਦੇ ਗਾ ਗਾ ਚੰਨੀ,
ਦਿਲ ਦੇ ਗ਼ਮ ਭੁਲਾਂਦਾ ਹਾਂ,
ਦੁਖੀਆ ਦਿਲ ਦੀ ਦਰਦ ਕਹਾਣੀ,
ਹਰ ਇਕ ਤਾਈਂ ਸੁਨਾਂਦਾ ਹਾਂ।

ਗੀਤਾਂ ਦੀ ਮੈਂ ਮੱਲ੍ਹਮ ਬਨਾ ਕੇ,
ਫੱਟਾਂ ਉਤੇ ਲਾਂਦਾ ਹਾਂ।
ਚੀਕ ਚਿੰਗਾੜਾ ਸੁਣ ਕੇ ਦਿਲ ਦਾ,
ਰੋਂਦਾ ਤੇ ਕੁਰਲਾਂਦਾ ਹਾਂ।

ਕਿਸ ਨੂੰ ਦੱਸਾਂ ਦਰਦ ਦਿਲੇ ਦਾ,
ਦਰ ਦਰ ਫੇਰੇ ਪਾਂਦਾ ਹਾਂ।
ਦਰਦੀ ਕੋਈ ਨ ਲੱਭਾ 'ਨਿਰਬਲ',
ਉਚੀਂ ਕੂਕ ਸੁਣਾਂਦਾ ਹਾਂ।

———

# ਗੀਤ

ਗੀਤ ਗ਼ਮਾਂ ਦੇ ਲਿਖ ਲਿਖ ਚੰਨਾਂ,
ਪੇਸ਼ ਤੁਸਾਡੇ ਕਰਸਾਂ ।
ਜਦ ਤਕ ਇਹ ਨਿਮਾਨੀ ਜਿੰਦੜੀ,
ਪਾਣੀ ਤੁੰਧਾ ਭਰਸਾਂ ।
ਸੇਕ ਵਿਛੋੜੇ ਵਾਲ਼ਾ ਚੰਨਿਆਂ,
ਦਸ ਕਿਵੇਂ ਮੈਂ ਜਰਸਾਂ ।
ਡੂੰਘੇ ਜੀਵਨ ਸਾਗਰ ਅੰਦਰ,
ਪੱਲੂ ਕਿਸਦਾ ਫੜਸਾਂ ।
'ਨਿਰਬਲ' ਦੀ ਏ ਸੱਧਰ ਚਰੋਕੀ,
ਦਰੇ ਯਾਰ ਤੇ ਮਰਸਾਂ ।

———

## ਰੱਬ ਦੀ ਰਹਿਮਤ

ਇਕਨਾਂ ਦੇ ਤੂੰ ਰਹਿਮਤ ਕਰਦਾ,
ਇਕਨਾਂ ਨੂੰ ਦੁਰਕਾਰੇਂ ।

ਇਕਨਾਂ ਨੂੰ ਤੂੰ ਰਾਜ ਬਹਾਲੇਂ,
ਇਕਨਾਂ ਧੱਕੇ ਮਾਰੇਂ ।

ਇਕਨਾਂ ਦੀ ਤੂੰ ਨੱਈਆ ਡੋਬੇਂ,
ਇਕਨਾਂ ਪੱਥਰ ਤਾਰੇਂ ।

ਇਕਨਾਂ ਬਖਸ਼ੇਂ ਪੁੱਤ ਪੋਤਰ,
ਇਕਨਾਂ ਜੰਮਦਿਆਂ ਮਾਰੇਂ ।

ਇਕਨਾਂ ਦੀ ਤੂੰ ਬਣੀ ਬਿਗਾੜੇਂ,
ਇਕਨਾਂ ਬਿਗੜੀ ਸਾਰੇਂ ।

ਇਕਨਾਂ ਨੂੰ ਤੂੰ ਨੇੜੇ ਰੱਖੇਂ,
ਇਕਨਾਂ ਤਾਈਂ ਵਿਸਾਰੇਂ ।

ਬੁਝੇ ਕੀ ਵਿਚਾਰਾ 'ਨਿਰਬਲ'
ਰੱਖੇਂ, ਕਿਸ ਤੂੰ ਮਾਰੇਂ ।

---

## ਰੱਬ ਅਗੇ ਬੇਨਤੀ

ਕਿਸੇ ਦਾ ਨਹੀ ਸੀ ਦਿਲ ਦੁਖਾਇਆ,
ਫਿਰ ਵੀ ਮੈਂਨੂੰ, ਤੂੰ ਖ਼ਾਕ ਰੁਲਾਇਆ ।

ਝਟ ਦਸ, ਕਿਥੇ ਹੁਣ ਜਾਵਾਂ ਮੈਂ,
ਤੇਰੇ ਬੱਚਿਆਂ ਕੀ ਖੁਵਾਵਾਂ ਮੈਂ ।

ਪ੍ਰੀਤਮ, ਸੁਣ ਲੈ ਹੁਣ ਅਰਦਾਸ,
ਬੁੱਝ ਰਹੀ-ਏ ਅੱਜ ਜੀਵਨ ਆਸ ।

ਕਿਸ ਗੁਨਾਹ ਅੱਜ ਅਗੇ ਆਇਆ,
'ਨਿਰਬਲ' ਨੂੰ ਤੂੰ ਖ਼ਾਕ ਰੁਲਾਇਆ ।

ਕੋਈ, ਦਰ ਦਰ ਮੰਗਿਆਂ ਟੁੱਕ ਨਾ ਪਾਵੇ,
ਪੁੱਤ ਤੇਰੇ ਨੂੰ, ਮੂੰਹ ਨ ਲਾਵੇ ।

ਉਚੇ ਨੀਵੇਂ ਬੋਲ ਸੁਨਾਵਣ,
'ਨਿਰਬਲ' ਨੂੰ ਝਟ ਖਾਣ ਨੂੰ ਆਵਣ ।

———

## ਰੱਬ ਦਾ ਉਤਰ

ਤੂੰ ਕੌਣ ਇਨ੍ਹਾਂ ਨੂੰ ਦੇਵਣ ਵਾਲਾ,
ਇਨ੍ਹਾਂ ਦਾ ਤੇ ਮੈਂ ਰੱਖਵਾਲਾ।

ਜਦ ਜੀਵਨ ਦੀ ਸੀ ਬਦਲੀ ਰੁੱਤ,
ਭੁਲਿਆਂ ਸੀ ਤੂੰ ਅੱਸਲਾ ਪੁੱਤ।

ਇਸੇ ਲਈ ਤੈਨੂੰ ਠੁਕਰਾਇਆ,
ਤੇਰਾ ਮੁੱਲ ਤੈਨੂੰ ਸਮਝਾਇਆ।

ਨਾ ਕੰਮ ਤੇਰਾ, ਬਖੇੜੇ ਪਾਣਾ,
ਹਰ ਇਕ ਨੂੰ ਹੈ ਗਲੇ ਲਗਾਣਾ।

ਇਸੇ ਲਈ ਸੀ ਤੈਨੂੰ ਘੱਲਿਆ,
ਤੂੰ ਵੀ ਦੂਜਿਆ ਸੰਗ ਜਾ ਰਲਿਆ।

ਜਦ ਆ ਜਾਸੀ ਤੈਨੂੰ ਹੋਸ਼,
ਕਿਸੇ ਨਾ ਦੇਸੈਂ ਫਿਰ ਤੂੰ ਦੋਸ਼।

ਕਰਮਾਂ ਦਾ ਤੂੰ ਫਲ ਹੈ ਪਾਇਆ,
ਨਾ ਕੋਈ ਅਪਣਾ ਨਾ ਪ੍ਰਾਇਆ।

'ਨਿਰਬਲ' ਝਟ ਉਠ ਕੇ ਨੱਸ ਜਾਹ,
ਫੜ ਲੈ ਤੂੰ ਹੁਣ ਅਪਣਾ ਰਾਹ।

ਇਸੇ ਰਾਹ ਤੇ ਟੁਰਿਆ ਜਾਈਂ,
ਰੱਖੀਂ ਹਰ ਦਮ ਯਾਦ ਤੂੰ ਸਾਈਂ।

ਔਕੜਾਂ ਹੋਈਆਂ ਤੇਰੀਆਂ ਦੂਰ,
ਰਾਹ ਤੇਰਾ ਅੱਜ ਨੂਰੋ ਨੂਰ।

ਕੁਝ ਕੁਝ ਤੈਨੂੰ ਜ਼ਹਿਮਤ ਹੋਈ,
ਜ਼ਹਿਮਤ ਹੀ ਅੱਜ ਰਹਿਮਤ ਹੋਈ।

ਹੁਣ ਤਾਂ 'ਨਿਰਬਲ' ਅੱਖੀਆਂ ਖੋਲ੍ਹ,
ਰਹਿਮਤ ਦੀ ਅੱਜ ਭਰ ਲੈ ਝੋਲ।

———

# ਮਿਤਰ ਧ੍ਰੋਹੀ

ਭੀੜਾਂ ਵਿਚ ਜੋ ਆਣ ਕੇ ਬੁਹੜੇ,
ਮਿਤਰ ਕਹਿੰਦੇ ਨੇ ਉਹੀ।
ਸਾਰੇ ਇਸ ਸੰਸਾਰ ਦੇ ਉਤੇ,
ਵਿਰਲਾ ਲਭੇ ਕੋਈ।

ਵਿਚ ਭੀੜਾਂ ਦੇ ਦੇਖ ਕੇ ਜਿਹੜਾ,
ਆਣ ਕਰੇ ਦਿਲ ਜੋਈ।
ਕਦੇ ਨਾ ਉਹਦੇ ਕੋਲੋਂ ਰਖੀਏ,
ਦਿਲ ਦਾ ਭੇਤ ਲੁਕੋਈ।

ਸੰਗ ਉਨਾਂ ਦਾ ਭੁਲ ਨਾ ਕਰੀਏ,
ਹੋਣ ਜੋ ਮਿਤਰ ਧਰੋਹੀ।
ਬੁਕਲ ਅੰਦਰ ਨਾਗ ਜੋ ਰਖਣ,
ਪਰਦੇ ਨਾਲ ਲੁਕੋਈ।

ਢੋਈ ਨਾ ਦਿੰਦਾ ਰੱਬ ਵੀ ਉਨ੍ਹਾਂ,
ਜਿਹੜੇ ਮਿਤਰ ਧਰੋਈ।
ਸਚੇ ਸੁਚੇ ਕੋਲ ਨੂੰ, 'ਨਿਰਬਲ',
ਰਖ ਤੂੰ ਮਨ ਪ੍ਰੋਈ।

———

## ਮਨ ਦੀ ਸਫਾਈ

ਪੂਛਲ ਕੁਤੇ ਦੀ ਕਦੇ ਨਾ ਹੋਏ ਸਿਧੀ,
ਭਾਵੇਂ ਵਰ੍ਹਿਆਂ ਨਲੀ ਚ ਪਾਈ ਰਖੀਏ।
ਛੁਟਿਆ ਤੀਰ ਕਮਾਨ ਚੋਂ ਨਾ ਪਰਤੇ,
ਭਾਵੇਂ ਵਿਉਂਤਾਂ ਲਖ ਬਣਾਈ ਰਖੀਏ।
ਹੁਕਮ ਉਸਦਾ ਕਦੇ ਵੀ ਟਲਦਾ ਨਾ,
'ਨਿਰਬਲ' ਮਨ ਨੂੰ ਸਦਾ ਸਮਝਾਈ ਰਖੀਏ।
ਸਚੇ ਸਾਹਿਬ ਦੇ ਕਦੇ ਨਾ ਹੋਣ ਮੇਲੇ,
ਜਦ ਤੀਕ ਨਾ ਮਨ ਸਫਾਈ ਰਖੀਏ।

---

## ਝੂਠਾ ਜਗ

ਝੂਠੇ ਜਗ ਦੀਆਂ, ਝੂਠੀਆਂ ਗਲਾਂ, ਝੂਠੇ ਸਭ ਯਰਾਨੇ।
ਅੰਤ ਵੇਲਾ ਜਦ ਆਉਂਣਾ ਬੰਦਿਆ, ਹੋਣੇ ਸਭ ਬੇਗਾਨੇ।
ਹਰ ਦਮ ਯਾਦ ਸਚੇ ਨੂੰ ਰਖੀਏ, ਲਾਉਣਾ ਜ਼ਿਸ ਟਕਾਨੇ।
ਭੁਲ ਜਾਂਦੇ ਉਹ ਮਾਲਕ, 'ਨਿਰਬਲ' ਹੁੰਦੇ ਜਿਹੜੇ ਇਵਾਨੇ।

---

## ਖਸਲਤ

ਪੁਤਰ ਸਪਾਂ ਦੇ ਕਦੇ ਨਾ ਮਿਤ ਹੁੰਦੇ,
ਭਾਵੇਂ ਚੂਲੀਆਂ ਦੁਧ ਪਲਾਈਏ ਜੀ।

ਕਾਲੇ ਧੋਤਿਆਂ ਕਦੇ ਨਾ ਹੋਣ ਚਿਟੇ,
ਭਾਵੇਂ ਮਨਾਂ ਮੂਹੀਂ ਸਬੂਨ ਘਸਾਈਏ ਜੀ।

ਖਰ ਛੱਡਦੇ ਕਦੇ ਖਰ ਮਸਤੀਆਂ ਨਾ,
ਭਾਵੇਂ ਹੀਰਿਆਂ ਸੰਗ ਸਜਾਈਏ ਜੀ।

ਖਸਲਤ ਬਦਲਦੀ ਕਦੇ ਨਹੀਓਂ, 'ਨਿਰਬਲ'
ਭਾਵੇਂ ਚੁਕ ਕੇ ਤਖਤ ਬਹਾਈਏ ਜੀ।

———

## ਦਰਸੇ ਇਸ਼ਕ

ਫ਼ਜਰੀ ਵੇਲੇ ਉਠ ਕੇ ਬੰਦਿਆ, ਹੱਮਦ ਅੱਲਾ ਦੀ ਗਾਇਆ ਕਰ।
ਦੁਖੀਆ ਦੀਨ ਗਰੀਬਾਂ ਤਾਈਂ, ਨਾਲ ਗਲੇ ਦੇ ਲਾਇਆ ਕਰ।
ਦਰ ਤੇ ਖੜੇ ਸਵਾਲੀ ਤਾਈਂ, ਖੈਰ ਸਿਦਕ ਦੀ ਪਾਇਆ ਕਰ।
'ਨਿਰਬਲ', ਵਰਗੇ ਆਸ਼ਕ ਤਾਈਂ, ਦਰਸੇ ਇਸ਼ਕ ਪੜ੍ਹਾਇਆ ਕਰ।

———

## ਇਸ਼ਕੇ ਪਾਕ

ਹੁਸਨ ਵਾਲਿਓ ਹੁਸਨ ਨੂੰ ਸਾਂਭ ਰਖੋ,
ਸਾਨੂੰ ਕਾਸ ਲਈ ਪਏ ਤੜਪਾਂਵਦੇ ਹੋ।
ਤੁਸਾਂ ਡਾਢਿਆਂ ਦਾ ਨਹੀ ਕੋਈ ਦੀਨ ਡਿਠਾ,
ਐਂਵੇ ਰੇਤ ਦੇ ਮਹਿਲ ਬਨਾਂਵਦੇ ਹੋ।
ਜ਼ੁਲਫਾਂ ਕਾਲੀਆਂ ਦਾ ਦੇ ਫਰੇਬ ਸੁਹਣਾ,
ਰਾਹ ਟੁਰਦਿਆਂ ਫਾਹੀਆ ਪਾਂਵਦੇ ਹੋ।
ਯਾਰੀ ਲਾਕੇ ਯਾਰਾਂ ਦੇ ਨਾਲ ਸੁਹਣੀ,
'ਨਿਰਬਲ' ਯਾਰ ਨੂੰ ਫੇਰ ਭੁਲਾਂਵਦੇ ਹੋ।

ਯਾਰੀ ਤੁਸਾਂ ਦੀ ਚੋਂ ਕਿਸੇ ਕੀ ਖਟਿਆ,
ਭਾੜੇ ਭੰਗ ਦੇ ਯਾਰੀ ਲੁਟਾਉਂਦੇ ਹੋ।
ਫਸਿਆ ਵੇਖ ਕੇ ਯਾਰ ਨੂੰ ਵਿਚ ਜ਼ੁਲਫਾਂ,
ਰੱਜ ਰੱਜ ਕੇ ਪੈਲਾਂ ਪਾਉਂਦੇ ਹੋ।

ਕੱਸਮ ਹੱਬ ਦੀ ਸਚੋਂ ਸੱਚ ਆਖਾਂ,
ਸਚੇ ਆਸ਼ਕਾਂ ਕਿਓਂ ਅਜ਼ਮਾਓਂਦੇ ਹੋ।

'ਨਿਰਬਲ' ਇਸ਼ਕ ਨੂੰ ਵਟਾ ਲਾਓਂਨਾ ਨਹੀ,
ਭਾਵੇਂ ਸਿਰਾਂ ਤੇ ਆਰਾ ਫਿਰਾਓਂਦੇ ਹੋ।

ਇਸ਼ਕੇ ਪਾਕ ਦਾ ਜਿਨ੍ਹਾਂ ਨੂੰ ਸੇਕ ਲਗਾ,
ਜੀਵਨ ਉਸਦੀ ਰਜ਼ਾ ਵਿਚ ਪਾਓਂਦੇ ਉਹ।

ਚਾਰੇ ਵਾਰ ਕੇ ਯਾਰ ਦੀ ਰਾਹ ਉਤੇ,
ਹਸ ਹਸ ਕੇ ਸ਼ੁਕਰ ਮਨਾਓਂਦੇ ਉਹ।

ਪੁਠੀ ਖਲ ਲੁਹਵਾ ਤਬਰੇਜ਼ ਵਾਂਗੂੰ,
ਨਵੀਆਂ ਰਾਹਾਂ ਤੇ ਜਗ ਨੂੰ ਪਾਓਂਦੇ ਉਹ।

ਰਸਤੇ ਇਸ਼ਕ ਦੇ ਜਿਹੜੇ ਟੁਰਨ 'ਨਿਰਬਲ'
ਸੂਲੀ ਹਸ ਕੇ ਗਲੇ ਵਿਚ ਪਾਓਂਦੇ ਉਹ।

---

# ਦਰਦੇ ਇਸ਼ਕ

ਜਦ ਚੜ੍ਹਦਾ ਇਸ਼ਕ ਜੁਆਨੀ ਦਾ,
ਭੁਲ ਜਾਂਦਾ ਆਲ ਦੁਆਲਾ ਏ।
ਅੱਗ ਇਸ਼ਕ ਦੀ ਸੀਨੇ ਧੁਖਦੀ,
ਭਖਦੀ ਬਨ ਜੁਆਲਾ ਏ।
ਨਾ ਜਾਣੇ ਇਸ਼ਕ ਰੁਹ ਰੀਤਾਂ ਤਾਈਂ,
ਜਗ 'ਚ ਦਰਦ ਨਿਰਾਲਾ ਏ।
ਰਮਜ਼ੇ ਇਸਕ ਨੂੰ ਆਸ਼ਕ ਜਾਣਨ,
ਰੱਬ ਜ਼ਿਨ੍ਹਾਂ ਰਖਵਾਲਾ ਏ।

ਕ਼ਾਇਮ ਦਾਇਮ ਰਹਿਸੀ ਜਗ ਵਿਚ,
ਜਦ ਤਕ ਖੜਾ ਹਿਮਾਲਾ ਏ।
ਇਸ਼ਕ ਕਮਾਣਾ ਸਚਾ ਯਾਰੋ,
ਕੰਮ ਨਾ ਕੋਈ ਸੁਖਾਲਾ ਏ।
ਮਾਰੂ ਥਲਾਂ ਵਿਚ ਜਾਨ ਗੁਆ ਕੇ,
ਲਬਾਂ ਤੇ ਲਾਉਂਨਾ ਤਾਲਾ ਏ।
ਵਸਲੇ ਯਾਰ ਹਕੀਕੀ ਖਾਤਰ,
ਪੀਣਾ ਜ਼ਹਿਰ ਪਿਆਲਾ ਏ।

ਦਰਦੇ ਇਸ਼ਕ ਨੂੰ ਆਸ਼ਕ ਜਾਣਨ,
ਜਾਂ ਕੋਈ ਜਾਣਨ ਵਾਲਾ ਏ।
ਕੰਡਿਆਂ ਭਰੇ ਇਸ ਰਾਹ ਦੇ ਉਤੇ,
ਟੁਰਦਾ ਕੋਈ ਮਤਵਾਲਾ ਏ।
ਉਹ ਕੀ ਜਾਣਨ ਦਰਦ ਇਸ਼ਕ ਦਾ,
ਜਿਨ੍ਹਾਂ ਜਗ ਵਿਖਾਲਾ ਏ।
ਨਾਲ ਝੱਨਾਂ ਦੀਆਂ ਛਲਾਂ 'ਨਿਰਬਲ',
ਪਿਆ ਕਦੇ ਨਾ ਪਾਲਾ ਏ।

———

# ਗੀਤ

ਗ਼ਮੀ ਖੁਸ਼ੀ ਵਿਚ ਹਸ ਹਸ ਯਾਰੋ,
ਦੇਸ਼ ਤੋਂ ਜਿੰਦੜੀ ਵਾਰਾਂ ਗੇ ।
ਵਾਰ ਕੇ ਜਿੰਦੜੀ ਦੇਸ਼ ਦੇ ਉਤੋਂ,
ਰਜ ਰਜ ਇਹਨੂੰ ਸ਼ਿੰਗਾਰਾਂ ਗੇ ।
ਦੇਸ਼ ਦੇ ਵੈਰੀ ਲੋਕਾਂ ਤਾਈਂ,
ਮਿਲ ਕੇ ਫਿਰ ਲਲਕਾਰਾਂ ਗੇ ।
ਰਲ ਮਿਲ ਸਾਰੇ ਦੇਸ਼ ਦੇ ਵਾਸੀ,
ਸੁਹਣਾ ਕਰ ਸੰਵਾਰਾਂ ਗੇ ।
ਇਹਦੇ ਦੁਖ ਨਿਵਾਰ ਕੇ ਯਾਰੋ,
ਖੁਸ਼ੀਆਂ ਆਨ ਖਿਲਾਰਾਂ ਗੇ ।
'ਨਿਰਬਲ' ਦੇਸ਼ ਦਾ ਨਿਰਬਲ ਬੇੜਾ,
ਰਲ ਮਿਲ ਪਾਰ ਉਤਾਰਾਂ ਗੇ

———

## ਗੀਤ

ਲੋੜ ਪੈਨ ਤੇ ਦੇਸ਼ ਦੇ ਉਤੋਂ,
ਸਭ ਕੁਝ ਹਸ ਹਸ ਵਾਰਾਂ ਗਾ।
ਸਭ ਕੁਝ ਵਾਰ ਕੇ ਇਸਦੇ ਉਤੋਂ,
ਵਿਗੜੀ ਇਹਦੀ ਸੰਵਾਰਾਂ ਗਾ।
ਟੁਕੜੇ ਕਰ ਕਰ ਜਿਗਰ ਦੇ ਅਪਣੇ,
ਦੇਸ਼ ਨੂੰ ਰਜ ਸ਼ਿੰਗਾਰਾਂ ਗਾ।
ਭਾਰਤ ਮਾਂ ਦਾ ਰਿਣ ਜੋ ਸ਼ਿਰ ਤੇ,
ਸਭ ਕੁਝ ਵਾਰ ਉਤਾਰਾਂ ਗਾ।
ਦੇਸ਼ ਧਰਮ ਦੀ ਰਖਸ਼ਾ ਖਾਤਰ,
ਹਿੰਮਤ ਕਦੇ ਨਾ ਹਾਰਾਂ ਗਾ।
'ਨਿਰਬਲ' ਦੇਸ਼ ਦੇ ਨਿਰਬਲ ਤਾਈਂ,
ਹਰ ਇਕ ਕਸ਼ਟ ਸਹਾਰਾਂ ਗਾ।

---

# ਨਿੰਹੁ

ਨਿੰਹੁ ਜੇ ਸੰਗ ਕਿਸੇ ਦੇ ਲਾਈਏ,
ਹਸ ਹਸ ਤੋੜ ਨਿਭਾਈਏ ਜੀ।
ਸਿਰ ਤੇ ਬਣੇ ਭਾਵੇਂ ਆਨ ਕੇ ਭੀੜਾ,
ਪਿਠ ਨਾ ਮੂਲ ਵਿਖਾਈਏ ਜੀ।
ਵਾਰ ਕੇ ਜਿੰਦੜੀ ਯਾਰ ਦੇ ਉਤੋਂ,
ਕਦੇ ਨਾ ਭੁਲ ਜਿਤਾਈਏ ਜੀ।
ਦਿਲ ਦੇ ਮਹਿਰਮ ਕੋਲੋਂ 'ਨਿਰਬਲ',
ਕਦੇ ਨਾ ਭੇਤ ਲੁਕਾਈਏ ਜੀ।

ਜੇ ਕਰ ਕਰੇ ਕਬੂਲ ਉਹ ਜਿੰਦੜੀ,
ਸ਼ੁਕਰ ਅਕਾਲ ਮਨਾਈਏ ਜੀ।

ਯਾਰ ਦੇ ਇਕ ਇਸ਼ਾਰੇ ਉਤੇ,
ਦੋਵੇਂ ਜਹਾਨ ਲੁਟਾਈਏ ਜੀ ।
ਦੋਵੇਂ ਜਹਾਨ ਲੁਟਾ ਕੇ ਉਸਤੇ,
ਲਖ ਲਖ ਸ਼ੁਕਰ ਮਨਾਈਏ ਜੀ ।
ਉਹਦੀ ਹਰ ਰਜ਼ਾ ਦੇ ਅੱਗੇ,
'ਨਿਰਬਲ' ਸੀਸ ਝੁਕਾਈਏ ਜੀ ।

---

## ਫਰਿਯਾਦ

ਕਦੋਂ ਤੀਕ ਰੱਬਾ ਮੈਂ ਰੱਖਾਂ ਓਡੀਕ ।
ਕਿ ਕਢੇਂ ਗਾ ਦੇਸ਼ੋਂ ਗ਼ੁਬੀ ਦੀ ਚੀਕ ।
ਤੇਰੇ ਸਾਰੇ ਬੰਦੇ, ਨਹੀਓਂ ਕੋਈ ਸ਼ਰੀਕ ।
ਉਠ ! ਮਾਰ ਛੇਤੀ ਨਿਆਏ ਦੀ ਲੀਕ ।

ਚਿਰਾਂ ਤੋਂ ਮੈਂ ਲਾਈਏ ਰੱਬਾ ਓਡੀਕ ।
ਕਿ ਮੁਕੇ ਗੀ ਦੇਸੋਂ ਗਰੀਬੀ ਤੇ ਭੀਕ ।
ਨ ਵੱਜੀ ਅਜੇ ਤੀਕ ਨਿਆਏ ਦੀ ਲੀਕ ।
ਗ਼ਰਾਂ ਤੇਰੇ ਰਹਿਣਾ ਨਹੀ ਰੱਬਾ ਵਧੀਕ ।

ਅਮੀਰਾਂ ਦਾ ਬਣਿਓਂ ਤੂੰ ਰੱਬਾ ਵਕੀਲ ।
ਗਰੀਬਾਂ ਦੀ ਚਲਦੀ ਨਾ ਉਥੇ ਦਲੀਲ ।
ਓ ਕੀਤਾ ਕਰੋੜਾਂ ਨੂੰ ਗੁਰਬਤ ਜ਼ਲੀਲ ।
'ਨਿਰਬਲ' ਦੀ ਸੁਣ ਲੈ ਤੂੰ ਰੱਬਾ ਅਪੀਲ ।

ਕਿ ਟਿੱਬਿਆਂ ਨੂੰ ਹਥੀਂ ਤੂੰ ਪੱਧਰਾ ਬਣਾਦੇ ।
ਤੇ ਗੁਰਬਤ ਨੂੰ ਅਰਸ਼ਾਂ ਤੇ ਤਾਰੇ ਗਿਣਾਦੇ ।

---

# ਕੁਝ ਵਿਚਾਰ

## 1

ਸੇਕ ਵਿਛੋੜੇ ਦਾ, ਉਹ ਕੀ ਜਾਨਣ,
ਜਿਨ੍ਹਾਂ ਦਿਲਾਂ 'ਚ ਪਿਆਰ ਦੀ ਭੁੱਖ ਨਹੀ ਏ।

ਪੀੜਾ ਦੂਜਿਆਂ ਦੀ ਬੁਝਣ ਕੀ ਯਾਰੋ,
ਹਰੀ ਜਿਨ੍ਹਾਂ ਦੀ ਅਪਣੀ ਕੁੱਖ ਨਹੀ ਏ।

ਗੰਢਾਂ ਪਿਆਰ ਦੀਆਂ ਜਿਨ੍ਹਾਂ ਮਾਰੀਆਂ ਨੇ,
ਸੂਲੀ ਚੜ੍ਹਦਿਆਂ ਉਨਾਂ ਨੂੰ ਦੁਖ ਨਹੀ ਏ।

ਜਿਨ੍ਹਾਂ ਪਿਆਰ ਦੀਆਂ ਸੇਜਾਂ ਮਾਣੀਆਂ ਨੇ,
ਬਾਝ ਪਿਆਰੜੇ 'ਨਿਰਬਲਾ' ਸੁਖ ਨਹੀ ਏ।

## 2

ਕੋਮਲ ਹੁਨਰ ਤੇ ਮਿਠੇ ਪਿਆਰ ਬਾਝੋਂ,
ਸੁੱਗੜ ਲੱਭਦਾ ਕੋਈ ਮਨੁਖ ਨਹੀ ਏ।

ਚੰਦਰੀ ਫੁੱਟ ਦਾ ਜਿਥੇ ਰਾਜ ਹੋਵੇ,
ਕਦੇ ਸੁਪਨੇ ਮਿਲਦਾ ਸੁਖ ਨਹੀ ਏ।

ਦੀਦੇ ਖੋਲ੍ਹ ਕੇ ਵੇਖ ਲੈ ਜਗ ਸਾਰਾ,
ਇਕੱਲਾ ਸੋਭਦਾ ਕਦੇ ਕੋਈ ਰੁੱਖ ਨਹੀ ਏ।

ਬਿਨਾਂ ਖਾਧਿਆਂ-ਪੀਤਿਆਂ ਭੁਖਿਆਂ ਦੀ,
ਕਦੇ 'ਨਿਰਬਲਾ' ਚੁੱਕਦੀ ਭੁੱਖ ਨਹੀ ਏ।

## 3

ਦਰਦ ਦਿਲ ਦਾ ਦਿਲ ਦੇ ਵਿਚ ਰੱਖੀਏ,
ਕਦੇ ਕਿਸੇ ਨੂੰ ਭੁੱਲ ਕੇ ਦੱਸੀ ਦਾ ਨਹੀ।

ਜਾਲ ਵਿਖਰਿਆ ਵੇਖ ਕੇ ਵੈਰੀਆਂ ਦਾ,
ਕਦੇ ਹੱਸ ਕੇ ਓਸ ਵਿਚ ਫਸੀ ਦਾ ਨਹੀ।

ਹਾਲੋਂ ਹੋਂਵਦਾ ਵੇਖ ਬੇਹਾਲ ਕੋਈ,
ਕਦੇ ਫੱਬਤੀਆਂ ਉਸ ਤੇ ਕੱਸੀ ਦਾ ਨਹੀ।

ਵੱਸਦੇ ਜਿਸ ਥਾਂ ਦੇਸ਼ ਧ੍ਰੋਹੀ ਹੋਵਨ,
'ਨਿਰਬਲ' ਉਸ ਥਾਂ ਕਦੇ ਵੀ ਵੱਸੀ ਦਾ ਨਹੀ।

### 4

ਵਾਂਗ ਬੁਲਬੁਲੇ ਆਇਓਂ ਤੂੰ ਜਗ ਉਤੇ,
ਕਾਹਦੇ ਲਈ ਐਂ ਲਤਾਂ ਪਸਾਰ ਬੈਠਾ।
ਮੋਹ ਮਾਇਆ ਦੇ ਵਿਚ ਤੂੰ ਫਸ ਬੰਦਿਆ,
ਕਾਹਦੇ ਲਈ ਐਂ 'ਸਚਾ' ਵਿਸਾਰ ਬੈਠਾ।
ਕਾਮ ਕ੍ਰੋਧ ਤੇ ਲੋਭ ਦਾ ਹੋ ਬੰਦਾ,
ਕਾਹਦੇ ਲਈ ਹੈਂ ਬਣ ਗੰਵਾਰ ਬੈਠਾ।
ਹੀਰੇ ਮੋਤੀਆਂ ਤੁਲ ਜੋ ਜੀਵਨ 'ਨਿਰਬਲ',
ਕਾਹਦੇ ਲਈ ਐਂ ਭੰਗ ਤੇ ਹਾਰ ਬੈਠਾ।

### 5

ਦੀਨ ਗਵਾਇਆ, ਦੁਨੀ ਗਵਾਈ, ਕੁਝ ਵੀ ਹਥ ਨ ਆਯਾ।
ਹੀਰਿਆਂ ਵਰਗਾ ਜੀਵਨ ਯਾਰੋ, ਕੌਡੀਆਂ ਨਾਲ ਵਟਾਇਆ।
ਗੁੰਝਲਾਂ ਭਰੀ ਇਸ ਦੁਨੀਆ ਉਤੇ, ਭੇਤ ਕਿਸੇ ਨਾ ਪਾਇਆ।
ਮਲ ਮਲ ਹਥ ਵਿਚਾਰਾ 'ਨਿਰਬਲ', ਰੋਇਆ ਤੇ ਪਛਤਾਇਆ।

### 6

ਉਹੋ ਨਿਕਲੇ ਅੱਜ ਬਿਗਾਨੇ, ਜਿਨ੍ਹਾਂ ਖੂਨ ਪਿਲਾਇਆ।
ਜਿਨ੍ਹਾਂ ਖਾਤਰ ਹਸ ਹਸ ਯਾਰੋ, ਦੁਨੀ ਤੇ ਦੀਨ ਗਵਾਇਆ।
ਵੇਖ ਬੇਦਰਦ ਜ਼ਮਾਨਾ ਯਾਰੋ, ਕੁਝ ਰੋਇਆ ਕੁਝ ਪਛਤਾਇਆ।
ਛੁਟਿਆ ਤੀਰ ਕਮਾਨੋਂ 'ਨਿਰਬਲ' ਹਥ ਕਿਸੇ ਕਦ ਆਇਆ।

## 7

ਜੋ ਕੁਝ, ਦਾਤੇ ਬਖ਼ਸ਼ਿਆ,
ਤੂੰ ਭੁਲ ਨਾ ਕਰੀਂ ਗੁਮਾਨ।
ਤੂੰ ਚਾਰ ਦਿਨਾਂ ਦਾ ਪ੍ਰਾਹੁਣਾਂ,
ਫਾਨੀ ਸੱਭ ਜਹਾਨ।
ਜ਼ਿਉਂ ਪਾਣੀ ਦਾ ਬੁਲਬੁਲਾ,
ਬਣੇ ਤੇ ਝਟ ਮਿਟ ਜਾਏ।
ਇਵੇਂ ਹੀ ਤੂੰ ਵੇ 'ਨਿਰਬਲਾ',
ਟੁਰੇਂਗਾ ਛਡ ਜਹਾਨ।

## 8

ਖੁਦੀ ਤਕੱਬਰ ਛੋੜ ਕੇ ਵੀਰਾ,
ਸੱਚੇ ਦੇ ਦਰ ਬਹਿ ਜਾ ਤੂੰ।
ਦਰ ਦੀ ਧੂੜੀ ਮਸਤਕ ਲਾਕੇ,
ਅਪਣਾ ਆਪਾ ਪਾ ਜਾ ਤੂੰ।
ਕੂਕਰ ਬਣ ਕੇ ਓਹਦੇ ਦਰ ਦਾ,
ਹੱਕ ਦਾ ਟੁੱਕਰ ਖਾਇਆ ਕਰ।
ਜੋ, ਜੋ ਬੰਦਾ 'ਓਹਦਾ' ਲੱਭੇ,
ਉਹਦਾ 'ਬੰਦਾ' ਹੋ ਜਾ ਤੂੰ।

੭

ਦੁਖੱ ਦੁਖੀਆਂ ਦੇ ਵੰਡੀਏ,
ਰਹਿਕੇ ਉਹਦੇ ਹਜ਼ੂਰ ।

ਇਸੇ ਵਿਚ ਹੈ ਲੱਭਦਾ,
ਉਸ ਅੱਲ੍ਹਾ ਪਾਕ ਦਾ ਨੂਰ ।

ਹੁਸਨ, ਜੁਆਨੀ ਰੁੱਤਬਾ,
ਚਾਰ ਦਿਨਾਂ ਦੀ ਖੇਡ ।

ਕਿਓਂ 'ਨਿਰਬਲ' ਜੀਵਨ ਰੋੜ੍ਹੀਏ,
ਰਹਿਕੇ ਉਸ ਤੋਂ ਦੂਰ ।

10

ਸਰਗੀ ਵੇਲੇ ਉਠ ਕੇ ਬੰਦੜੇ,
ਨਾਮ ਹਰੀ ਦਾ ਧਿਆਇਆ ਕਰ ।

ਜੇ ਕੋਈ ਦਰ ਤੇ ਮੰਗਤਾ ਆਵੇ,
ਖੈਰ ਖੁਸ਼ੀ ਨਾਲ ਪਾਇਆ ਕਰ ।

ਕੀ ਪਤਾ ਕਿਸ ਰੰਗ ਵਿਚ ਚੰਨਾਂ,
ਦਰ ਤੇਰੇ ਤੇ ਆਵੇ 'ਉਹ' ।

ਤੂੰ ਇਸ ਮਨ ਨੂੰ 'ਨਿਰਬਲਾ',
ਨਾਲ ਪ੍ਰਭੂ ਦੇ ਲਾਇਆ ਕਰ ।

## 11

ਹਸ ਹਸ ਜਿਨ੍ਹਾਂ ਦੇ ਵਾਸਤੇ,
ਖ਼ੂਨ ਸੀ ਅਪਣਾ ਡੋਲ੍ਹਿਆ।
ਰੱਜ, ਰੱਜ ਉਹਨਾਂ ਨੇ ਸਜਨੀ,
ਖ਼ਾਕ ਦੇ ਵਿਚ ਰੋਲਿਆ।

ਦੁਖਾਂ ਭਰੇ ਇਸ ਜਗ ਵਿਚ ਚੰਨਾਂ,
ਨਹੀ ਮਿਲਦਾ ਕਦੇ ਨਿਆਂ।
ਲੁੱਕਿਆ ਭੇਤ ਖੁਲ੍ਹਾ ਉਸ ਵੇਲੇ,
ਜਦ 'ਨਿਰਬਲ' ਮਨ ਟਟੋਲਿਆ।

## 12

ਤੂੰ ਪੁਤਲਾ ਹੋਕੇ ਖ਼ਾਕ ਦਾ,
ਪਿਆ ਐਵੇਂ ਕਰੇਂ ਗੁਮਾਨ।
ਫੂਲ ਫੂਲ ਮਾਰੇਂ ਸ਼ੇਖੀਆਂ,
ਹੈ ਤੈਨੂੰ ਨਹੀ ਗਿਆਨ।
ਹਰਦਮ ਤੂੰ ਉਹ ਭੋਲਿਆ,
ਮਨ ਉਹਦੇ ਸੰਗ ਜੋੜ।
ਨਹੀ ਤਾਂ ਮਿਟਨਾ 'ਨਿਰਬਲਾ',
ਅੰਤ ਨੂੰ ਤੇਰਾ ਨਿਸ਼ਾਨ।

1

ਅੰਤ ਵੇਲੇ ਉਹ ਗਾਫਲਾ,
ਤੂੰ ਰੋਨਾ ਜ਼ਾਰੋ ਜ਼ਾਰ।

ਤੈਨੂੰ ਉਥੇ ਫਸਿਆ ਵੇਖ ਕੇ,
ਕਿਸੇ ਨਹੀ ਲੈਨੀ ਸਾਰ।

ਸਭ ਝਮੇਲੇ ਛੱਡ ਕੇ,
ਮਨ ਪ੍ਰਭੂ ਸੰਗ ਜੋੜ।

ਉਸੇ ਨੇ ਹੈ 'ਨਿਰਬਲਾ'
ਕਰਨਾ ਬੇੜਾ ਪਾਰ।

———

## ਗੁਝੀਆਂ ਪੀੜਾਂ

ਕਿਸੇ ਨਾ ਦਿਲ ਦੀਆਂ ਪੀੜਾਂ ਬੁਝੀਆਂ,
ਅਜੇ ਤੀਕ ਜੋ ਰਹੀਆਂ ਗੁਝੀਆਂ ।

ਪੀੜਾਂ ਮੇਰੇ ਵਿਰਸੇ ਆਈਆਂ,
ਘੁਟ ਘੁਟ ਗਲੇ ਸੰਗ ਮੈਂ ਲਾਈਆਂ ।

ਪੀੜਾਂ ਮੈਨੂੰ ਜੀਵਨ ਦਸਿਆ,
ਕੁਝ ਕੁਝ ਰੋਇਆ, ਕੁਝ ਕੁਝ ਹਸਿਆ ।

ਹਸਨ ਵੇਲੇ ਸਭ ਜਗ ਹਸਿਆ,
ਖੁਸ਼ੀ; ਖੁਸ਼ੀ ਮੇਰੇ ਦਿਲ 'ਚ ਵਸਿਆ ।

ਕੰਡ ਦਿਤੀ ਜਦ ਕਿਸਮਤ ਫ਼ੇਰ,
ਝੁਲਿਆ ਚਾਰੋਂ ਅਜਬ ਹਨੇਰ ।

ਵੰਡੇ ਸਨ ਜਿਨ੍ਹਾਂ ਖੁਸ਼ੀਆਂ ਹਾਸੇ,
ਪਲ ਵਿਚ ਮੋੜ ਲੇ ਉਨ੍ਹਾਂ ਪਾਸੇ ।

ਡੂੰਘੇ ਗ਼ਮ ਵਿਚ ਝਟ ਮੈਂ ਡੁਬਿਆ,
ਤੀਰ ਅਨੋਖਾ ਦਿਲ 'ਚ ਖੁਭਿਆ ।

ਕਿਸ ਨੂੰ ਦਿਲ ਦੀਆਂ ਪੀੜਾਂ ਦਸਾਂ,
ਕਿਸ ਦੇਸ਼ ਮੈਂ ਜਾਕੇ ਵਸਾਂ ।

ਰੋ ਰੋ ਅਖੀਆਂ ਦਾ ਨੂਰ ਗਵਾਇਆ,
'ਨਿਰਲਲ' ਤੇ ਕਿਸੇ ਤਰਸ ਨ ਆਇਆ ।

---

# ਬੀਤ ਗਈ

ਬੀਤ ਗਈ ਏ ਰਾਤ ਗ਼ਮ ਦੀ,
ਹੁਣ ਸਵੇਰਾ ਹੋ ਗਿਆ।
ਉਡੀਆਂ ਘਟਾਵਾਂ ਕਾਲੀਆਂ,
ਚਾਣਨ ਚੁਫੇਰੇ ਹੋ ਗਿਆ।
ਕਿਸਮਤ ਦੇ ਮਾਰੇ ਰਾਹੀ ਦਾ,
ਪੰਧ ਲਮੇਰਾ ਹੋ ਗਿਆ।
ਲਖ ਸ਼ੁਕਰ ਫਿਰ ਵੀ ਮਾਲਕਾ,
ਤੇਰਾ, ਤੇਰਾ ਹੋ ਗਿਆ।
ਜੋ, ਜੋ ਬੀਤੀ ਨਾਲ 'ਨਿਰਬਲ',
ਬਸ ਚੰਗੇਰਾ ਹੋ ਗਿਆ।
ਬੀਤ ਗਈ ਏ ਰਾਤ ਗ਼ਮ ਦੀ,
ਹੁਣ ਸਵੇਰਾ ਹੋ ਗਿਆ।
ਉਡੀਆਂ ਘਟਾਵਾਂ ਕਾਲੀਆਂ,
ਚਾਨਣ ਚੁਫੇਰੇ ਹੋ ਗਿਆ।

---

## ਪੁਕਾਰ

(ਸਾਂਝੀਆਂ ਪੀੜਾਂ ਵਿਚੋਂ)

ਸੰਸਾਰ ਭਰ ਦੇ ਸਰਮਾਏਦਾਰੋ,
ਅਸੀ ਜਾਣ ਬੁਝ ਕੇ ਤੁਹਾਡੇ ਨਾਲ ਕੋਈ ਟੱਕਰ ਨਹੀਂ ਲੈਨਾ ਚਾਹੁੰਦੇ।
ਤੁਸੀ ਆਦਿ ਤੋਂ ਸਾਨੂੰ ਲੁਟਦੇ ਰਿਹੇ,
ਸਾਡੇ ਖੂਨ ਪਸੀਨੇ ਦੀ ਕਮਾਈ,
ਅਪਣੀਆਂ ਐਸ਼ ਬਹਾਰਾਂ ਤੇ ਲਾਂਦੇ ਰਿਹੇ।
ਸਾਡੇ ਮਾਸੂਮ ਲਖਤੇ ਜਿਗਰ,
ਦੋ ਸੁਕੇ ਢੋਡਿਆਂ ਲਈ ਵਿਲਕਦੇ ਰਿਹੇ।
ਪਰ ਤੁਹਾਡੇ ਪਥਰ ਵਰਗੇ ਦਿਲਾਂ 'ਚ,
ਕਦੇ ਭੁਲ,
ਤਰਸ ਨਾ ਆਇਆ।

ਕੀ ਤੁਸਾਂ ਇਹ ਪਾਪ ਨਹੀ ਕਮਾਇਆ ?
ਕੀ ਮਨੁਖਤਾ ਨਾਲ ਹਿਰਦੇ ਵੇਧਨ ਵਾਲਾ ਵਰਤਾਓ ਨਹੀ ਕੀਤਾ ?
ਕੀ ਤੁਸਾਂ ਸਾਨੂੰ ਸੁਕੇ ਟੁਕਰਾਂ ਦੀ ਥਾਂ, ਸਿਕੇ ਦੀਆਂ ਗੋਲੀਆਂ,

ਸਾਡੇ ਮਾਸੂਮ ਬਚਿਆਂ ਦੇ ਸੀਨੇ ਨਹੀ ਮਾਰੀਆਂ ?
ਕੀ ਤੁਹਾਡੀਆਂ ਤਜੋਰੀਆਂ ਵਿਚ ਸਾਡੇ ਹੱਕ ਦੀ ਚੁਰਾਈ ਹੋਈ
ਦੌਲਤ ਨਹੀ ?

ਸੰਸਾਰ ਦੇ ਸਰਮਾਏ ਦਾਰੋ,
ਤੁਹਾਡੀਆਂ ਤਜੋਰੀਆਂ ਵਿਚ,
ਜਗ ਦੇ ਕ੍ਰਿਤੀਆਂ, ਕਾਮਿਆਂ ਦਾ ਸੱਚਾ, ਸੁਚਾ ਤੇ ਪਵਿਤ੍ਰ ਖੂਨ ਹੈ।
ਇਹ ਖੂਨ ਛੇਤੀ ਹੀ ਤੁਹਾਡੇ ਸਿਰ ਚੜ੍ਹ ਨਚੇ ਗਾ
ਸਾਡਾ ਵਿਸ਼ਵਾਸ਼ ਹੈ,
ਇਹ ਨਿਮਾਣਿਆਂ, ਨਿਤਾਨਿਆਂ, ਨਿਰਦੋਸ਼ਾਂ ਕ੍ਰਿਤੀਆਂ ਤੇ ਕਾਮਿਆਂ ਦਾ
ਪਵਿਤਰ ਖੂਨ ਜ਼ਰੂਰ ਉਬਲੇ ਗਾ।
ਤੁਸੀ ਕੰਬੋ ਗੇ,
ਤੇ ਅਜ ਵੀ ਤੁਹਾਨੂੰ ਇਨ੍ਹਾਂ ਦੇ ਸੰਘਠਨਾਂ ਕੋਲੋਂ ਡਰ ਭਾਸਦਾ ਹੈ,
ਕਦੇ ਕਦੇ ਕੰਬ ਵੀ ਉਠਦੇ ਹੋ ।

ਸੰਸ਼ਾਰ ਦੇ ਸ਼ਰਮਾਏ ਦਾਰੋ,
ਅਸੀ ਜਾਣਦੇ ਹਾਂ,
ਹੁਣ ਤੁਹਾਨੂੰ ਸਦਾ ਇਹ ਚਿੰਤਾ ਘੇਰੀ ਰਖਦੀ ਹੈ,
ਕਿ ਜਿਨ੍ਹਾਂ ਦਾ ਧੰਨ ਲੁਟ ਲੁਟ ਕੇ ਤੁਸੀ ਬੇਹਯਾਈਆਂ ਕਰਦੇ ਰਿਹੇ।
ਪਵਿਤ੍ਰ ਅਸਮਤਾਂ ਲੁਟਦੇ ਰਿਹੇ
ਮਾਸੂਮਾਂ ਦੇ ਪਵਿਤਰ ਖੂਨ ਵਿਚ ਚੁਭੀਆਂ ਮਾਰਦੇ ਰਿਹੇ,
ਮਨੁਖਤਾ ਦਾ ਸੀਨਾ ਛੇਕ ਛੇਕ ਖੁਸ਼ੀਆਂ ਮਨਾਂਦੇ ਰਿਹੇ,
ਕਿਤੇ ਉਹ ਤੁਹਾਡੇ ਗੁਪਤ ਖਜ਼ਾਨਿਆਂ ਕੋਲ,

ਜਿਥੇ ਤੁਸਾਂ ਕਾਲੇ ਧਨ ਦੇ ਢੇਰ ਰਖੇ ਹਨ,
ਅੱਪੜ ਨਾ ਜਾਣ।

ਸੰਸਾਰ ਦੇ ਸਰਮਾਏ ਦਾਰੋ,
ਤੁਸਾਂ ਕੇਵਲ ਸਾਡੇ ਨਾਲ ਧਕਾ ਨਹੀ ਕੀਤਾ,
ਸਗੋਂ ਹਰ ਦੇਸ 'ਚ, ਹਕੂਮਤ ਦੇ ਸਮਾਜਵਾਦੀ ਪ੍ਰੋਗਰਾਮਾਂ ਨੂੰ,
ਸਫਲਤਾ ਨਾਲ ਲਾਗੂ ਕਰਨ ਵਿਰ ਵੀ,
ਕਈ ਪ੍ਰਕਾਰ ਦੇ ਰੋੜੇ ਅਟਕਾਏ।
ਅਦਾਲਤਾਂ ਦੇ ਦਰ ਖਟਖਟਾਏ,
ਅਸੀ ਤੁਹਾਡੀਆਂ ਬੇਸ਼ਰਮ ਹਰਕਤਾਂ ਅਤੇ ਤੁਹਾਡੇ ਜ਼ਰ ਖਰੀਦ
ਐਜੰਟਾਂ ਤੂੰ ਭਲੀ ਪ੍ਰਕਾਰ ਜਾਣੂੰ ਹੋ ਗਏ ਹਾਂ।
ਹੁਣ ਅਸੀ ਬੇਦਾਰ ਹਾਂ।
ਸੰਘਠਤ ਹਾਂ,
ਅਪਣੇ ਹੱਕ ਪ੍ਰਾਪਤੀ ਲਈ।

ਸੰਸਾਰ ਦੇ ਸਰਮਾਏ ਦਾਰੋ,
ਇਸੇ ਲਈ ਪੁਕਾਰ, ਪੁਕਾਰ ਕੇ ਕਹਿ ਰਿਹੇ ਹਾਂ,
ਸਾਡਾ ਹੱਕ ਸਾਡੇ ਹਵਾਲੇ ਕਰੋ,
ਜੀਓ ਤੇ ਸਾਨੂੰ ਵੀ ਜਿਊਂਨ ਦਿਓ,
ਜੇ ਐਂਜ ਨ ਹੋਇਆ,
ਤਾਂ ਨਿਸਚੇ ਹੀ ਕ੍ਰਿਤੀ ਤੇ ਕਾਮੇ,
ਛਾਤੀਆਂ ਤਾਣ, ਅਪਣੇ ਹਕਾਂ ਦੀ ਪ੍ਰਾਪਤੀ ਲਈ,
ਅਗੇ ਵਧਨ ਗੇ।
ਵਧਦੇ ਹੀ ਜਾਨ ਗੇ,

ਹਰ ਪਲ,
ਉਨ੍ਹਾਂ ਦੀ ਮੰਜ਼ਿਲ ਨੇੜੇ ਆਵੇ ਗੀ,
ਹਰ ਇਕ ਕ੍ਰਿਤੀ ਤੇ ਕਾਮੇਂ ਦਾ ਦ੍ਰਿੜ ਵਿਸ਼ਵਾਸ ਹੈ ।

ਕ੍ਰਿਤੀਓ ਤੇ ਕਾਮਿਓ,
ਇਹ ਲਤਾਂ ਦੇ ਭੂਤ,
ਤੁਹਾਡੇ ਦੁਖ ਤੇ ਦਰਦ ਨੂੰ ਕਦੇ ਨਹੀ ਸਮਝ ਸਕਦੇ,
ਤੁਹਾਡੇ ਮਾਸੂਮ ਬੋਟਾਂ ਦੇ ਵਿਲਕਣੇ,
ਤੁਹਾਡੇ ਅਰਮਾਨਾਂ ਭਰੇ ਜੀਵਨ ਦੀਆਂ ਹਾ ਹਾ ਕਾਰਾਂ,
ਇਨ੍ਹਾਂ ਦੇ ਬੋਲਿਆਂ ਕੱਨਾਂ 'ਚ ਅਜੇ ਤੀਕ ਨਹੀ ਪੂਜੀਆਂ,
ਕਿਉਂਕੇ ਇਹ ਅਪਣੇ ਕਨਾਂ'ਚ ਚੰਗੀ ਤਰ੍ਹਾਂ,
ਰੂੰ ਤੁਨੀ ਬੈਠੇ ਹਨ ।
ਇਹ ਸਭ ਕੁਝ ਵੇਖਦੇ ਹੋਏ, ਨਹੀ ਵੇੱਖਦੇ,
ਸੁਣਦੇ ਹੋਏ, ਨਹੀਂ ਸੁਣਦੇ,
ਹੁਣ ਲੋੜ ਹੈ,
ਇਨ੍ਹਾਂ ਨੂੰ ਝੰਜੋੜਨ ਦੀ ।

ਸੰਸਾਰ ਦੇ ਕ੍ਰਿਤੀਓ ਤੇ ਕਾਮਿਓ,
ਇਕ ਮੁਠ ਹੋ ਜਾਓ,
ਸਾਰੇ ਮਿਲ ਕੇ ਇਕੋ ਵਾਰੀ ਹਲਾ ਬੋਲੋ,
ਇਨ੍ਹਾਂ ਦੇ ਪੈਰ ਖਿਸਕ ਰਿਹੇ ਨੇ,
ਇਨ੍ਹਾਂ ਦੇ ਮਹਿਲਾਂ ਦੀਆਂ ਕੰਧਾਂ ਵਿਚ,
ਤਰੇੜਾਂ ਪੈ ਚੁਕੀਆਂ ਨੇ,
ਇਹ ਕੰਬ ਰਿਹੇ ਨੇ,

ਪ੍ਰ ਜ਼ਖਮੀ ਸ਼ੇਰ ਜਾਂ ਸਪ ਵਾਂਗੂੰ,
ਅਪਣਾ ਆਖਰੀ ਹਥਿਆਰ ਵੀ ਵਰਤਣਗੇ,
ਪ੍ਰ ਤੁਹਾਡੇ ਸੰਘਠਨ ਅਗੇ,
ਇਨ੍ਹਾਂ ਨੂੰ ਸਿਰ ਨੀਵਾਂ ਹੀ ਕਰਨਾ ਪਵੇ ਗਾ
ਸਮਾਂ ਆ ਪੁਜਾ ਹੈ,
ਮਿਲ ਕੇ,
ਸੰਭਲ ਕੇ,
ਇਕੋ ਵਾਰੀ ਹਲਾ ਬੋਲਣ ਦਾ,
ਜ਼ੋਰ ਨਾਲ ਸਟ ਮਾਰਨ ਦਾ,
ਸਫਲਤਾ ਤੁਹਾਨੂੰ, ਉਡੀਕ ਰਹੀ ਹੈ
ਉਠੋ, ਹਲਾ ਬੋਲੋ ।

ਸੰਸਾਰ ਭਰ ਦੇ ਕ੍ਰਿਤੀਓ ਤੇ ਕਾਮਿਉ,
'ਨਿਰਬਲ' ਦਾ ਦ੍ਰਿੜ ਵਿਸ਼ਵਾਸ ਹੈ,
ਕ੍ਰਿਤੀ ਤੇ ਕਾਮੇ ਛੇਤੀ ਹੀ,
ਅਪਣੀ ਕਿਸਮਤ ਦੇ,
ਮਾਲਕ ਹੋਣ ਗੇ,
ਸੰਸਾਰ ਅਖਾਂ ਅਡੀ,
ਬੜੀਆਂ ਸਧਰਾਂ ਨਾਲ,
ਕ੍ਰਿਤੀ ਤੇ ਕਾਮਿਆਂ ਦੇ ਘੋਲ ਦੀ,
ਸਫਲਤਾ ਵਲ ਵੇਖ ਰਿਹਾ ਹੈ ।

ਕ੍ਰਿਤੀ, ਕਾਮਿਓ,
ਵਧੀ ਚਲੋ,

ਛਾਤੀਆਂ ਤਾਣ ਕੇ,
ਵਧੀ ਚਲੋ,
ਸਮਾਂ ਪੁਕਾਰ ਰਿਹਾ ਜੇ
ਵਧੀ ਚਲੋ,
ਛਾਤੀਆਂ ਤਾਣ ਕੇ,
ਵਧੀ ਚਲੋ।
ਵਧੀ ਚਲੋ।

---

## ਆਖਰੀ ਪੜਾਅ

( ਸਾਂਝੀਆਂ ਪੀੜਾਂ ਵਿਚੋਂ )

ਕ੍ਰਿਤੀ ਕਾਮਿਆਂ ਦਾ,
ਹਕ ਪ੍ਰਾਪਤੀ ਲਈ ਘੋਲ,
ਹੁਣ ਆਖਰੀ ਪੜਾਅ ਤੇ ਪੁਜ ਚੁਕਾ ਹੈ।
ਸਚ ਮੁਚ,
ਆਖਰੀ ਪੜਾਅ ਤੇ।
ਕ੍ਰਿਤੀ ਕਾਮਿਓ,
ਦੇਖਣਾ, ਖਬਰਦਾਰ !
ਕਿਤੇ ਭੁਲ ਕੇ,
ਅਪਣੇ ਬਹਾਦਰ ਸਾਥੀਆਂ ਦੇ ਪਵਿਤ੍ਰ ਖ਼ੂਨ ਨੂੰ,
ਵਟਾ ਨਾ ਲਗ ਜਾਏ।

ਸਮਾਂ,
ਸੰਭਲ ਕੇ,
ਇਕ ਮੁਠ ਹੋ ਕੇ,

ਅਗੇ ਵੱਧ ਕੇ,
ਸਟ ਮਾਰਨ ਦਾ ਹੈ, ਪਰ ਸੰਭਲ ਕੇ।
ਮਨੁਖਤਾ ਦੇ ਦੁਸ਼ਮਨਾਂ ਦੇ,
ਪੈਰ ਥਿੜਕ ਚੁਕੇ ਹਨ,
ਤੁਹਾਡੇ ਸੰਘਠਨਾਂ ਤੋਂ,
ਕੰਬ ਰਿਹੇ ਹਨ,
ਸੰਭਲਕੇ, ਇਕ ਮੁਠ ਹੋਕੇ,
ਅਗੇ ਵਧੋ।

ਇਸ ਸਮੇਂ,
ਤੁਹਾਡੀ ਨਿਕੀ ਜਹੀ ਢਿਲ,
ਤੁਹਾਡੇ ਘੋਲ ਦੀ ਜਿਤ ਵਿਚ ਰੋੜਾ ਬਨ ਸਕਦੀ ਹੈ,
ਵੈਰੀਆਂ ਨੂੰ,
ਤਾਕਤ ਦੇ ਸਕਦੀ ਹੈ
ਕੇਵਲ, ਨਿਕੀ ਜਹੀ ਢਿਲ।

ਹਿੰਮਤ ਕਰੋ,
ਜਤਨ ਕਰੋ,
ਇਕ ਮੁਠ ਹੋ ਜਾਓ,
ਕ੍ਰਿਤੀ ਤੇ ਕਾਮਿਓ,
ਮਜ਼ਿਲ ਨੇੜੇ ਤੋਂ ਨੇੜੇ ਆ ਰਹੀ ਹੈ,
ਹਰ ਘੜੀ, ਹਰ ਪਲ।

ਕ੍ਰਿਤੀਓ ਤੇ ਕਾਮਿਓ,
ਇਕ ਦੂਜੇ ਦੀਆਂ,

ਸਾਂਝੀਆਂ,
ਗੁਝੀਆਂ,
ਪੀੜਾਂ ਨੂੰ ਬੁਝੇ,
ਇਹ ਮਨੁਖਤਾ ਦੀਆਂ ਸਾਂਝੀਆਂ,
ਪੀੜਾਂ ਨੇ,
ਜਿਹੜੀਆਂ ਅਜੇ ਤੀਕ,
ਗੁਝੀਆਂ ਨੇ,

ਜਦ ਮਨੁਖ,
ਮਨੁਖ ਦੀ ਪੀੜ ਨੂ ਬੁਝੇ ਗਾ,
ਇਕ ਦੂਜੇ ਦੇ,
ਦੁਖ ਸੁਖ ਵਿਚ
ਹਥ ਵਟਾਏ ਗਾ,
ਮਨੁਖਤਾ ਦਾ ਸਾਂਝਾ ਵੈਰੀ,
ਅਪਣੀ ਬੇ ਬਸੀ ਦੀ,
ਕੁਦਰਤੀ ਮੌਤ ਮਰ ਜਾਵੇਗਾ।

ਕ੍ਰਿਤੀ ਤੇ ਕਾਮੇਂ,
ਅਪਣੀ ਜਿਤ ਦਾ,
ਸੂਹਾ ਝੰਡਾ,
ਸਦਾ ਲਈ,
ਗੱਡ ਦੇਣ ਗੇ,
ਜਿਸ ਨੂੰ ਸਾਮਰਾਜ ਦੀ ਕੋਈ ਵੀ ਹਨੇਰੀ,
ਨਾ ਪੁਟ ਸਕੇਗੀ।

ਕ੍ਰਿਤੀਆਂ ਤੇ ਕਾਮਿਆਂ ਦਾ ਰਾਜ,
ਜਨਤਾ ਦਾ,
ਅਪਣਾ ਰਾਜ ਹੋਵੇਗਾ,
ਖੇੜਾ ਹੀ ਖੇੜਾ,
ਲਭੇ ਗਾ
ਖੇਤਾਂ ਵਿਚ,
ਕਾਰਖਾਨਿਆਂ ਵਿਚ

ਜਨਤਾ ਦੇ ਰਾਜਵਿਚ,
ਭੁਖ ਤੇ ਨੰਗ,
ਸਦਾ ਲਈ,
ਸੰਨਿਆਸ ਲੈ ਲੈਣ ਗੀਆਂ
ਦੁਖ ਤੇ ਦਰਦ
ਅਕਾਸ਼ੀ ਤਾਰੇ ਗਿਣਨ ਗੇ,
ਸਚੇ ਜਨਤਾ ਦੇ ਰਾਜ ਵਿਚ।

ਸੁੰਦਰ, ਸੁਹਣੇ ਸੁਥਰੇ ਰਾਜ ਵਿਚ,
ਨਾ ਕੋਈ,
ਕਿਸੇ ਦਾ,
ਖੂਨ ਨਿਚੋੜੇ ਗਾ,
ਨਾ ਕੋਈ,
ਧੌਂਣ ਮਰੋੜੇ ਗਾ,
ਸਾਰੇ ਮਿਲ ਕੇ,
ਕ੍ਰਿਤ ਕਰਨ ਗੇ, ਵੰਡ ਕੇ ਛਕਨ ਗੇ,

ਸਾਰੇ ਮਿਲ ਕੇ,
ਮਨੁਖਤਾ ਦੇ ਸਾਂਝੇ ਵੈਰੀਆਂ
ਭੁਖ ਤੇ ਨੰਗ,
ਦੁਖ ਤੇ ਦਰਦ ਨੂੰ,
ਮਿਟਾ ਕੇ।
ਝੂਮ, ਝੂਮ ਕੇ,
ਗਾਉਨ ਗੇ।
ਆਓ,
ਖੁਲੇ ਫਿਰੀਏ,
ਭੰਵਰਿਆਂ ਵਾਗੂੰ,
ਨਾ ਕੋਈ ਧੌਨ ਮਰੋੜੇ।
ਵੰਡ ਕੇ ਛਕੀਏ,
ਜੋ ਕੁਝ ਹੋਵੇ,
ਨਾ ਕੋਈ ਖੂਨ ਨਿਚੋੜੇ।
'ਨਿਰਬਲ' ਦਾ ਦ੍ਰਿੜ ਵਿਸ਼ਵਾਸ਼,
ਨਿਤ,
ਨਵੀਆਂ
ਸਧਰਾਂ ਨਾਲ,
ਪੱਕਾ ਹੁੰਦਾ ਜਾ ਰਿਹਾ ਹੈ।
ਕਿ, ਘੋਲ ਆਖਰੀ,
ਪੜਾਅ ਤੇ ਹੈ, ਤੇ
ਜਿਤ, ਅਵਸ਼ ਹੀ,
ਕ੍ਰਿਤੀਆਂ ਤੇ ਕਾਮਿਆਂ ਦੀ ਹੋਵੇਗੀ,
ਨਹੀਂ, ਨਹੀਂ
ਸਮੂਚੀ ਮਨੁਖਤਾ ਦੀ ਹੋਵੇਗੀ।

———